## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

LOCHA DARSH DIDAR DI (Ghazals/Poetry)
by
Kartar Singh Panchhi (M.A., B.Ed.)
Navin Basti, MALERKOTLA-148023, Punjab, INDIA
Pub. by
Mata Bhagwanti Sahit Sewa Sammatti
S.D.Hospital, Stadium Road
MALERKOTLA-148023, Punjab, INDIA
Phone : 01675-258879
First Edition : 2005


ਪ੍ਰਕਾਸ਼ਕ : ਮਾਤਾ ਭਾਗਵੰਤੀ ਸਾਹਿਤ ਸੇਵਾ ਸੰਮਤੀ
ਐੱਸ.ਡੀ.ਹਸਪਤਾਲ, ਸਟੇਡੀਅਮ ਰੋਡ, ਮਾਲੇਰਕੋਟਲਾ-148023 (ਸੰਗਰੂਰ)
ਫੋਨ : 01675-258879
ਛਾਪਕ ਹਾਂਡਾ ਪ੍ਰਿੰਟਰਜ਼, ਜਲੰਧਰ
ਟਾਈਪ ਸੈਟਰਜ਼ : ਸਟਾਰ ਕੰਪਿਊਟਰ ਗਰਾਫ਼ਿਕਸ, ਮਾਲੇਰਕੋਟਲਾ-148023 (ਸੰਗਰੂਰ)

**ਮੁੱਲ : 50-00 ਰੁਪਏ**

# ਸਮਰਪਣ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ
ਵਰਤਮਾਨ ਗੱਦੀ ਨਸ਼ੀਨ ਦੇ
85ਵੇਂ ਵਰ੍ਹੇ ਵਿਚ ਪ੍ਰਵੇਸ਼
ਕਰਨ 'ਤੇ।

**ਪਹਿਲਾਂ ਇਸ ਕਲਮ ਤੋਂ :**

ਸਰਦਲ (ਗ਼ਜ਼ਲਾਂ)
ਸਿਦਕ ਕਥੂਰੀ (ਗ਼ਜ਼ਲਾਂ)
ਮੁੜ੍ਹਕੇ ਦੀ ਚੁੱਖ (ਕਾਵਿ ਸੰਗ੍ਰਹਿ)
ਫੁੱਲਾਂ ਦੀ ਮੁਸਕਾਨ (ਬਾਲ ਕਾਵਿ ਸੰਗ੍ਰਹਿ)
ਚਰਨ ਭੇਟ (ਕਾਵਿ ਸੰਗ੍ਰਹਿ)
ਨੂਰ ਇਲਾਹੀ (ਕਾਵਿ ਸੰਗ੍ਰਹਿ)
ਸਮੇਂ ਨੂੰ ਕੀ ਆਖਾਂ (ਗ਼ਜ਼ਲਾਂ)
ਦਿਲਾਸੇ (ਗ਼ਜ਼ਲਾਂ)

# ਆਦਿ-ਕਥਨ

'ਲੋਚਾ ਦਰਸ਼ ਦੀਦਾਰ ਦੀ' ਸੰਤ ਕਰਤਾਰ ਸਿੰਘ ਪੰਛੀ ਜੀ ਦਾ ਅਦੁੱਤੀ ਗ਼ਜ਼ਲ ਸੰਗ੍ਰਹਿ ਹੈ। ਆਪ ਜੀ ਨੇ ਆਪਣੇ ਜੀਵਨ ਦੇ ਨਿਰਵਾਹ ਲਈ ਅਧਿਆਪਕ ਦੇ ਕਿੱਤੇ ਨੂੰ ਚੁਣਿਆ ਅਤੇ ਬੜੀ ਸਫਲਤਾ ਸਹਿਤ ਨਿਭਾਇਆ। 1992 ਵਿਚ ਆਪ ਸਰਕਾਰੀ ਸੇਵਾ ਤੋਂ ਨਵਿਰਤ ਹੋਏ। ਇਸ ਨਿਵੇਕਲੇ ਗ਼ਜ਼ਲਾਂ ਦੇ ਗੁਲਦਸਤੇ ਦੀ ਸੰਰਚਨਾ 1995 ਤੋਂ ਆਰੰਭ ਹੋ ਕੇ 2004 ਤੱਕ ਨਿਰੰਤਰ ਚਲਦੀ ਰਹੀ। ਇਹ ਕਵੀ ਦੇ ਜੀਵਨ ਦੇ ਪ੍ਰੌੜ੍ਹ ਆਯੂ ਦਾ ਉਹ ਸਮਾਂ ਸੀ ਜਦੋਂ ਕਵੀ ਦਾ ਹਿਰਦਾ ਮਨ-ਮਸਤਕ ਤੇ ਸਮੁੱਚਾ ਵਿਅਕਤੀਤਵ ਮਿੱਠੇ ਫਲ ਦੀ ਨਿਆਈਂ ਜੀਵਨ ਦੇ ਸਹਿਜ ਰਸ ਤੇ ਭਿੰਨੀ ਮਹਿਕ ਨਾਲ ਭਰਪੂਰ ਸੀ। ਇਹਨਾਂ ਗ਼ਜ਼ਲਾਂ ਨੂੰ ਜੇ ਮੈਂ ਜੀਵਨ ਸਾਧਨਾ ਦਾ ਅੰਮ੍ਰਿਤ ਫਲ ਕਹਿ ਦੇਵਾਂ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਨਾਮ ਵਿਚ ਵੀ ਇਕ ਰਹੱਸ ਲੁਕਿਆ ਹੋਇਆ ਹੈ। ਇਹਨਾਂ ਗ਼ਜ਼ਲਾਂ ਦੇ ਅੰਮ੍ਰਿਤ ਫਲ ਨਾਮ ਅੰਮ੍ਰਿਤ ਦੇ ਸਰੋਤਾਂ ਤੇ ਸਾਧਨਾ ਨਾਲ ਸਿੰਜੇ ਗਏ ਹਨ। ਇਹੋ ਕਾਰਨ ਹੈ ਕਿ ਇਹਨਾਂ ਗ਼ਜ਼ਲਾਂ ਦੀ ਤਾਸੀਰ ਅਤੇ ਮੁਭਾ ਸਹਿਜ ਰੰਗ ਵਿਚ ਰੰਗਿਆ ਅਤੇ ਸੁਹਜ ਅਨੰਦ ਨਾਲ ਭਰਪੂਰ ਹੈ। ਮੇਰੇ ਖ਼ਿਆਲ ਅਨੁਸਾਰ ਇਹ ਕੋਈ ਸਧਾਰਨ ਗ਼ਜ਼ਲ ਸੰਗ੍ਰਹਿ ਨਹੀਂ ਹੈ। ਇਹ ਅਧਿਆਤਮਕ ਰੰਗ ਵਿਚ ਰੰਗਿਆ ਹੋਇਆ ਰਸ ਭਿੰਨੜਾ, ਆਤਮ-ਸਪਰਸ਼ੀ, ਨਵ-ਰਹੱਸਵਾਦੀ ਚਲੂਲੇ ਰੰਗ ਵਾਲਾ ਕਾਵਿ ਹੈ। ਇਸ ਕਵਿਤਾ ਦੇ ਅੰਮ੍ਰਿਤ ਥਾਲ ਵਿਚ ਸਤਿ, ਸੰਤੋਖ ਤੇ ਵਿਚਾਰ ਦੇ ਮਿੱਠੜੇ ਛੋਲਿਆਂ ਦੇ ਦੁਰਲੱਭ

ਮਾਣਕ-ਮੋਤੀ ਪਰੋਸੇ ਹੋਏ ਹਨ, ਜਿੰਨ੍ਹਾਂ ਦੀ ਚਮਕ-ਦਮਕ ਭਾਵੇਂ ਸ਼ੋਖ਼ ਤੇ ਭੜਕੀਲੇ ਰੰਗਾਂ ਵਾਲੀ ਨਹੀਂ, ਮਨ ਅਤੇ ਆਤਮਾ ਨੂੰ ਠਾਰਨ ਵਾਲੀ ਸ਼ਾਂਤੀ-ਵਰਧਕ ਅਤੇ ਸਹਿਜ ਦੇ ਆਤਮਕ ਅਨੁਭਵ ਨੂੰ ਜਗਾ ਦੇਣ ਵਾਲੀ ਹੈ। ਅਜਿਹਾ ਮਧੁਰ ਕਾਵਿ ਲੰਬੀ ਸਾਧਨਾ ਅਤੇ ਨਦਰਿ ਕਰਮ ਦੀ ਬਖ਼ਸ਼ਿਸ਼ ਦੁਆਰਾ ਹੀ ਹੋਂਦ ਵਿਚ ਆਉਂਦਾ ਹੈ।

ਕਰਤਾਰ ਸਿੰਘ ਪੰਛੀ ਜੀ ਨੂੰ ਸੱਚ-ਮੁੱਚ ਇਹ ਦਾਤ ਗੁਰੂ ਕਿਰਪਾ ਦੁਆਰਾ ਮਿਲੀ ਹੈ ਜਿਸ ਦਾ ਅਦੁੱਤੀ ਸੰਜੋਗ ਇਸ ਸ਼ਰਧਾਵਾਨ ਜਗਿਆਸੂ ਨੂੰ ਸਿੱਕਾਂ ਸਿੱਖ ਸਿੱਖ ਕੇ ਮਿਲਿਆ ਹੈ। ਧੰਨ ਹੈ ਇਹ ਗੁਰੂ ਤੇ ਸਿੱਖ ਦਾ ਸੰਜੋਗੀ ਮੇਲ ਜਿਸ ਦੇ ਅਖੁੱਟ ਸੋਮੇ ਵਿਚੋਂ ਚਸ਼ਮੇਂ ਦੀ ਨਿਆਈਂ ਇਹਨਾਂ ਗ਼ਜ਼ਲਾਂ ਦੇ ਸ਼ਿਅਰ ਆਪ ਮੁਹਾਰੇ ਸਹਿਜ ਅਭਿਵਿਅਕਤੀ ਦੇ ਰੂਪ ਵਿਚ ਪ੍ਰਗਟ ਹੋਏ। ਇਹ ਅਵੁਰਦ ਦੀ ਨਹੀਂ, ਆਮਦ ਦੀ ਦੇਣ ਹਨ ਅਤੇ ਇਹਨਾਂ ਗ਼ਜ਼ਲਾਂ ਦੇ ਬੋਲਾਂ ਦੀ ਪ੍ਰਕਿਰਤੀ ਸਹਿਜ ਦੇ ਮਿੱਠੇ ਅਨੁਭਵ ਦਾ ਉਚ-ਕੋਟੀ ਦਾ ਸੁਹਜ ਅਨੰਦ ਦੇਣ ਵਾਲੀ ਹੈ। ਇਹੋ ਕਾਰਨ ਹੈ ਕਿ ਇਹਨਾਂ ਗ਼ਜ਼ਲਾਂ ਦੇ ਪਰੰਪਰਾਗਤ ਸ਼ੋਖ਼ ਰੰਗਾਂ-ਸੁਗੰਧਾਂ ਦੀ ਤੁਲਨਾ ਵਿਚ ਇਹਨਾਂ ਦਾ ਅਨੰਦ ਵਿਲੱਖਣ ਤੇ ਨਿਆਰੇ ਪ੍ਰਕਾਰ ਦਾ ਹੈ। ਇਸ ਦ੍ਰਿਸ਼ਟੀ ਤੋਂ ਇਹ ਕਵਿਤਾ ਗੁਰਮਤਿ ਕਾਵਿ, ਸੂਫ਼ੀ ਕਾਵਿ ਤੇ ਭਗਤੀ ਕਾਵਿ ਦੀ ਅਧਿਆਤਮਕ ਧਾਰਾ ਦੇ ਅੰਤਰਗਤ ਰੱਖ ਕੇ ਵਿਚਾਰੀ ਤੇ ਮਾਣੀ ਜਾ ਸਕਦੀ ਹੈ। ਨਿਰਸੰਦੇਹ ਇਸ ਦਾ ਸਥਾਨ ਅਧਿਆਤਮਕ ਧਾਰਾ ਦੀ ਸਰੇਸ਼ਠ ਕਵਿਤਾ ਵਿਚ ਹੈ। ਇਹਨਾਂ ਗ਼ਜ਼ਲਾਂ ਵਿਚ ਵਰਤਮਾਨ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਹਿਮਾ-ਗਾਣ ਤੇ ਬਖ਼ਸ਼ਿਸ਼ਾਂ ਦਾ ਬਿਆਨ ਹੈ। ਗੁਰੂ ਤੇ ਸਿੱਖ ਦੇ ਸ਼ਬਦਾਂ ਦੇ ਵਰਣਨ ਵਿਚ ਨਾ ਆਉਣ ਵਾਲੇ ਪ੍ਰੇਮ ਦੀ ਕਥਾ ਅਕੱਥ ਕਥਾ ਹੋ ਨਿਬੜਦੀ ਹੈ। ਭਗਤ ਨਾਮਦੇਵ ਜੀ ਨੇ ਸੱਚ ਫਰਮਾਇਆ ਹੈ

ਗੂੰਗੇ ਮਹਾਂ ਅੰਮ੍ਰਿਤ ਰਸ ਚਾਖਿਆ
ਪੂਛੇ ਕਹਿਣ ਨਾ ਜਾਇ ਹੂ

ਪੜ੍ਹਨ ਤੇ ਸੁਣਨ ਨੂੰ ਤਾਂ ਇਹਨਾਂ ਗ਼ਜ਼ਲਾਂ ਦੇ ਸ਼ਿਅਰਾਂ ਦੇ ਬੋਲ ਬੜੇ ਸਰਲ ਤੇ ਸਿੱਧੇ ਸਾਦੇ ਹਨ ਪਰ ਇਹਨਾਂ ਵਿਚਲਾ ਅਨੁਭਵ ਬੜਾ ਡੂੰਘਾ ਤੇ ਵਿਆਪਕ ਅਰਥ ਰੱਖਣ ਵਾਲਾ ਹੈ। ਕਰਤਾਰ ਸਿੰਘ ਪੰਛੀ ਦੀ ਇਸ ਮਧੁਰ ਬਾਣੀ ਵਿਚ ਗੁਰੂ ਪ੍ਰੇਮ ਦਾ ਅਨੂਠਾ ਪ੍ਰੇਮ ਰਸ ਘੁਲਿਆ ਹੋਇਆ ਹੈ। ਗੁਰੂ ਤੋਂ ਸਭ ਤੋਂ ਵੱਡੀ ਬਖ਼ਸ਼ਿਸ਼ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮ ਦੇ ਸਿਮਰਨ ਨਾਲ ਮਨੁੱਖ ਦਾ ਸਾਰਾ ਜਨਮ

ਹੀ ਧੰਨ ਹੋ ਜਾਂਦਾ ਹੈ ਪਰ ਸੱਚ ਤਾਂ ਇਹ ਹੈ ਕਿ ਜੀਵਨ ਵਿਚ ਸਤਿਗੁਰੂ ਦਾ ਮੇਲ ਧੁਰੋਂ ਲਿਖੇ ਸੰਜੋਗਾਂ ਦੁਆਰਾ ਹੀ ਹੁੰਦਾ ਹੈ। ਗੁਰੂ ਰਾਮ ਦਾਸ ਜੀ ਦਾ ਫਰਮਾਨ ਹੈ

ਜਿਨ੍ਹਾਂ ਮਸਤਕ ਧੁਰ ਹਰਿ ਲਿਖਿਆ
ਤਿਨ੍ਹਾਂ ਸਤਿਗੁਰ ਮਿਲਿਆ ਰਾਮ ਰਾਜੇ

ਅਗਿਆਨ ਹਨੇਰਾ ਕਟਿਆ
ਗੁਰ ਗਿਆਨ ਘਟਿ ਬਲਿਆ

ਇਸ ਆਤਮਕ ਜੋਤ ਦੇ ਪ੍ਰਕਾਸ਼ ਨਾਲ ਸੰਸਾਰ ਦੇ ਕੂੜ ਅੰਧਕਾਰ ਵਿਚੋਂ ਵੀ ਗਿਆਨ ਦੀ ਜੋਤ ਬਲ ਉਠਦੀ ਹੈ ਅਤੇ ਮਨੁੱਖ ਦੇ ਸਭ ਸੰਸੇ ਦੂਰ ਹੋ ਜਾਂਦੇ ਹਨ ਤੇ ਜੀਵਨ ਮਾਰਗ ਵਿਚ ਰੱਬੀ ਪ੍ਰਕਾਸ਼ ਕਦਮ ਕਦਮ 'ਤੇ ਮਨੁੱਖ ਦੀ ਅਗਵਾਈ ਕਰਦਾ ਹੈ ਅਤੇ ਉਸ ਨੂੰ ਡਿੱਗਣ ਤੇ ਡੋਲਣ ਤੋਂ ਬਚਾਉਂਦਾ ਹੈ। ਇਸ ਸੰਗ੍ਰਹਿ ਦੇ ਕਵੀ ਨੂੰ ਵੀ ਜੀਵਨ ਦੀ ਅਜਿਹੀ ਦਾਤ ਹੀ ਗੁਰੂ ਘਰ ਤੋਂ ਪ੍ਰਾਪਤ ਹੋਈ ਹੈ।

ਇਸ ਕਵੀ ਦੇ ਸਤਿਗੁਰੂ ਜਗਜੀਤ ਸਿੰਘ ਜੀ ਇਸ਼ਟ ਦੇਵ ਹਨ। ਸਾਰੀ ਕਵਿਤਾ ਉਹਨਾਂ ਦੇ ਚਰਨ ਕੰਵਲਾਂ ਦੁਆਲੇ ਘੁੰਮਰ ਪਾਉਂਦੀ ਹੈ। ਗਿਆਤ ਤੇ ਅਗਿਆਤ ਰੂਪ ਵਿਚ ਸਤਿਗੁਰੂ ਜੀ ਦੀ ਪਰਮ ਸ਼ਖ਼ਸੀਅਤ ਇਹਨਾਂ ਗ਼ਜ਼ਲਾਂ ਦੇ ਬੋਲਾਂ ਉਤੇ ਛਾਈ ਹੋਈ ਹੈ। ਕਿਤੇ ਉਹਨਾਂ ਦੀ ਰਹਿਮਤ ਦਾ ਵਰਣਨ ਹੈ ਅਤੇ ਕਿਤੇ ਕਿਤੇ ਕਵੀ ਨੇ ਆਪਣੇ ਹਿਰਦੇ ਅੰਦਰਲੇ ਉਹਨਾਂ ਉਦਗਾਰਾਂ ਦਾ ਵਰਣਨ ਕੀਤਾ ਹੈ ਜਿਨ੍ਹਾਂ ਤੋਂ ਗੁਰੂ ਦਾ ਸੱਚਾ ਪ੍ਰੇਮ ਦ੍ਰਿਸ਼ਟਮਾਨ ਹੁੰਦਾ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਜੀ ਦੀ ਪਾਵਨ ਛੁਹ ਅਤੇ ਬਖ਼ਸ਼ਿਸ਼ ਨੇ ਕ਼ਵੀ ਦੀ ਸ਼ਖ਼ਸੀਅਤ ਨੂੰ ਵੀ ਮਨੋਹਰ ਤੇ ਸਡੌਲ ਬਣਾ ਦਿੱਤਾ ਹੈ ਅਤੇ ਉਹ ਨਿਰਭੈ ਤੇ ਨਿਰਵੈਰ ਹੋ ਕੇ ਉਚੇ ਆਤਮਕ ਰੰਗ ਵਿਚ ਆਪਣਾ ਜੀਵਨ ਸਹਿਜ ਸ਼ਾਂਤੀ ਵਿਚ ਗੁਜ਼ਾਰ ਸਕਦਾ ਹੈ।

ਅਧਿਆਤਮਕ ਰੰਗ ਦੀ ਪੰਜਾਬੀ ਕਵਿਤਾ ਕਈ ਕਾਵਿ ਰੂਪਾਂ ਦੁਆਰਾ ਰਚੀ ਗਈ। ਸ਼ਬਦ, ਸ਼ਲੋਕ ਅਤੇ ਗੀਤਾਂ/ਪ੍ਰਗੀਤਾਂ ਦੇ ਕਈ ਰੂਪ ਬਾਰਾਂ ਮਾਹ, ਸਤਵਾਰੇ ਆਦਿ ਗੁਰਮਤਿ ਕਾਵਿ ਦੇ ਪ੍ਰਭਾਵ ਥੱਲੇ ਰਚੀ ਗਈ ਕਵਿਤਾ ਤੋਂ ਬਿਨਾਂ ਸੂਫ਼ੀ ਕਵੀਆਂ ਦੀਆਂ ਕਾਫ਼ੀਆਂ ਤੇ ਦੋਹੜਿਆਂ ਅਤੇ ਭਗਤ-ਜਨਾਂ ਦੇ ਭਜਨਾਂ ਨਾਲ ਇਸ ਧਾਰਾ ਦੀ ਕਵਿਤਾ ਵਿਚ ਚੋਖੀ ਵੰਨ-ਸੁਵੰਨਤਾ ਹੈ। ਪਰ ਸਾਡੇ ਇਸ ਹਥਲੇ ਸੰਗ੍ਰਹਿ

ਦੇ ਕਵੀ ਨੇ ਗ਼ਜ਼ਲ ਦੇ ਅਜਿਹੇ ਲਲਿਤ ਰੂਪ ਨੂੰ ਚੁਣਿਆ ਹੈ ਜਿਸ ਵਿਚ ਫ਼ਾਰਸੀ, ਉਰਦੂ ਦੀ ਕਵਿਤਾ ਵਾਲੀ ਪਕਿਆਈ ਮੌਜੂਦ ਸੀ ਅਤੇ ਇਸ ਦੇ ਨਿਭਾ ਵਿਚ ਕਵੀ ਨੂੰ ਕਾਫੀ ਸੂਝ-ਬੂਝ ਦਾ ਪ੍ਰਮਾਣ ਪ੍ਰਸਤੁਤ ਕਰਨਾ ਪੈਂਦਾ ਹੈ। ਗ਼ਜ਼ਲ ਦੇ ਸ਼ਿਅਰਾਂ ਦੀ ਬਣਤਰ ਭਾਵੇਂ ਕਈ ਤਕਨੀਕੀ ਗੁਣਾਂ ਅਤੇ ਬੰਧਨਾਂ ਦੀ ਪਕੜ ਨੂੰ ਪ੍ਰਵਾਨ ਕਰਕੇ ਤੁਰਦੀ ਹੈ ਅਤੇ ਗ਼ਜ਼ਲਕਾਰ ਦੀ ਪ੍ਰਬੀਨਤਾ ਦੀ ਸਾਖੀ ਭਰਦੀ ਹੈ। ਕਰਤਾਰ ਸਿੰਘ ਪੰਛੀ ਦਾ ਆਪਣੇ ਅਧਿਆਤਮਕ ਅਨੁਭਵ ਲਈ ਗ਼ਜ਼ਲ ਵਰਗੀ ਲਲਿਤ ਸਿਨਫ਼ ਦੀ ਚੋਣ ਕਰਨਾ ਉਸ ਦੀ ਬੌਧਿਕ ਪ੍ਰਬੁੱਧਤਾ ਦੇ ਸੁਘੜ ਹੋਣ ਦਾ ਪ੍ਰਮਾਣ ਹੈ। ਆਮ ਤੌਰ 'ਤੇ ਗ਼ਜ਼ਲਕਾਰ ਉਰਦੂ ਤੇ ਫ਼ਾਰਸੀ ਸ਼ਬਦਾਵਲੀ ਅਤੇ ਬੰਦਸ਼ਾਂ ਦੇ ਪ੍ਰਭਾਵ ਥੱਲੇ ਗ਼ਜ਼ਲ ਨੂੰ ਵੀ ਪੰਜਾਬੀ ਦੇ ਮਿਜਾਜ਼ ਤੋਂ ਵੱਖਰੀ ਜਿਹੀ ਚੀਜ਼ ਬਣਾ ਦਿੰਦੇ ਹਨ ਪਰ ਕਰਤਾਰ ਸਿੰਘ ਪੰਛੀ ਨੇ ਇਹਨਾਂ ਗ਼ਜ਼ਲਾਂ ਦੇ ਨਿਭਾ ਵਿਚ ਬੜੀ ਸੁਘੜਤਾ ਤੇ ਨਿਪੁੰਨ ਕਾਵਿ-ਕੌਸ਼ਲ ਦਾ ਪ੍ਰਮਾਣ ਸਥਾਪਤ ਕੀਤਾ ਹੈ। ਸਾਰੀਆਂ ਗ਼ਜ਼ਲਾਂ ਵਿਚ ਅਥਾਹ ਦੀ ਰਵਾਨੀ ਦੇਖੀ ਜਾ ਸਕਦੀ ਹੈ ਅਤੇ ਸ਼ਬਦਾਵਲੀ ਦਾ ਸਰਲ ਤੇ ਸਾਹਿਤਕ ਸਰੂਪ ਸਾਰੀ ਰਚਨਾ ਨੂੰ ਪੜ੍ਹਨ ਤੇ ਮਾਣਨਯੋਗ ਵਸਤੂ ਬਣਾ ਦਿੰਦਾ ਹੈ।

ਇਸ ਸੰਗ੍ਰਹਿ ਦਾ ਸਧਾਰਨ ਪਾਠ ਸਹਿਜ ਰੂਪ ਵਿਚ ਹੀ ਇਸ ਨੂੰ ਨਾਮਧਾਰੀ ਕਾਵਿ ਦਾ ਵਡਮੁੱਲਾ ਅੰਗ ਬਣਾ ਦਿੰਦਾ ਹੈ। ਥਾਂ ਥਾਂ 'ਤੇ ਗਿਆਤ ਅਗਿਆਤ ਰੂਪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਵਿਅਕਤੀਤਵ, ਉਦਾਰਤਾ ਅਤੇ ਮਨੁੱਖਾਂ ਤੇ ਜੀਵ ਜੰਤਾਂ ਉਤੇ ਕੀਤੇ ਗਏ ਉਪਕਾਰਾਂ ਦਾ ਬੋਧ ਕਰਵਾ ਜਾਂਦਾ ਹੈ। ਕਵੀ ਨੇ ਲਗਭਗ ਹਰ ਗ਼ਜ਼ਲ ਵਿਚ ਸਤਿਗੁਰੂ ਦੀ ਰਹਿਮਤ ਤੇ ਬਖ਼ਸ਼ਿਸ਼ ਦੀ ਮੰਗ ਕੀਤੀ ਹੈ। ਉਦਾਰਨ ਵਜੋਂ ਕੁਝ ਸ਼ਿਅਰ :

ਉਹਨਾਂ ਨੂੰ ਯਾਦ ਕਰਨਾ ਹੀ, ਮਿਰੇ ਲਈ ਬੰਦਗੀ ਵਰਗਾ
ਤਦੋਂ ਅਹਿਸਾਸ ਹੁੰਦਾ ਹੈ, ਪਵਿੱਤਰ ਸਾਦਗੀ ਵਰਗਾ

ਕੋਈ ਲੱਖਾਂ ਕਿਤਾਬਾਂ ਪੜ੍ਹ ਲਵੇ ਤੇ ਸੁਣ ਲਵੇ ਭਾਸ਼ਨ
ਮਗਰ ਸਤਿਗੁਰ ਦੇ ਸਾਹਵੇਂ ਹੋ ਜੇ, ਉਹ ਬੱਚਾ ਨਰਸਰੀ ਵਰਗਾ

ਤੂੰ ਨਿੰਦਕਾਂ ਵਾਂਗ ਜੱਗ ਅੰਦਰ, ਕਦੀ ਵੀ ਜ਼ਹਿਰ ਘੋਲੀਂ ਨਾ
ਤੂੰ ਮਿੱਠਾ ਬੋਲ ਹੀ ਬੋਲੀਂ, ਸੁਰੀਲੀ ਬਾਂਸੁਰੀ ਵਰਗਾ

ਕੀ ਉਸ ਦਰ ਦੀ ਕੀਮਤ, ਕੀਕਣ ਮੈਂ ਕਹਿ ਸਕਾਂ ?
ਜਿਸ ਉੱਤੇ ਸਿਰ ਨਿਵਾ ਕੇ, ਆਉਂਦਾ ਸਰੂਰ ਹੈ

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਸਵਾਲੀ ਕੋਈ ਵੀ ਆਵੇ, ਹੈ ਜਾਂਦਾ ਝੋਲੀਆਂ ਭਰ ਕੇ
ਸਦਾ ਸਭ ਵਾਸਤੇ ਖੁਲ੍ਹਦਾ ਹੈ, ਇਹ ਵੱਡਾ ਦੁਆਰ ਸਤਿਗੁਰ ਦਾ

ਖ਼ੁਮਾਰੀ ਨਾਮ ਦੀ ਚੜ੍ਹਦੀ ਤੇ ਸੁੱਚ ਸੰਜਮ ਸਦਾ ਮਹਿਕੇ
ਇਲਾਹੀ ਕੀਰਤਨ ਹੋਵੇ, ਸਜੇ ਦਰਬਾਰ ਸਤਿਗੁਰ ਦਾ

ਰੰਗ ਅਨੇਕ ਜਗਤ ਵਿਚ ਬਿਖਰੇ, ਰੰਗ-ਬਰੰਗੀ ਦੁਨੀਆਂ ਹੈ
ਬਹੁ-ਰੰਗੀ ਦੁਨੀਆਂ ਤੋਂ ਵੱਖਰਾ, ਰੰਗ ਚੜ੍ਹਾਇਆ ਸਤਿਗੁਰ ਨੇ

'ਪੰਛੀ' ਨ੍ਹੇਰੇ ਨਾਲ ਜੂਝ ਕੇ, ਰੌਸ਼ਨੀਆਂ ਤਕ ਪੁੱਜਿਆ ਹੈ
ਰੌਸ਼ਨੀਆਂ ਤਕ ਪੁੱਜਣ ਦਾ ਵੀ, ਵੱਲ ਸਿਖਾਇਆ ਸਤਿਗੁਰ ਨੇ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਜੀ ਜੀਵਨ ਨਾਲ ਸਬੰਧਤ ਕੁਝ ਸ਼ਿਅਰ ਬੜੇ ਮਹੱਤਵਪੂਰਨ ਹਨ

ਮਹਿਕਾਂ, ਖ਼ੁਸ਼ੀਆਂ, ਖੇੜਾ ਵੰਡਣ
ਮਾਤ 'ਭੁਪਿੰਦਰ' ਲਾਲ ਸਤਿਗੁਰੂ

ਵੱਡ-ਪਰਤਾਪੀ ਸੱਚੇ ਸਾਹਿਬ
ਗੁਰ ਪ੍ਰਤਾਪ ਜਲਾਲ ਸਤਿਗੁਰੂ

ਮਹਿਲ ਚੰਦ ਕੁਰ ਸਦਾ ਚਿੱਤਵਦੇ
ਹੋਏ ਨਾ ਵਿੰਗਾ ਵਾਲ ਸਤਿਗੁਰੂ

ਕਈ ਥਾਵਾਂ 'ਤੇ ਤਾਂ ਪੰਛੀ ਜੀ ਦੇ ਮਨ ਉਤੇ ਸਿੱਧਾ ਗੁਰਬਾਣੀ ਤੇ ਲੋਕ ਗੀਤਾਂ ਦੇ ਬੋਲਾਂ ਦਾ ਪ੍ਰਭਾਵ ਸਹਿਜ ਰੂਪ ਵਿਚ ਉਹਨਾਂ ਦੇ ਸ਼ਿਅਰਾਂ ਵਿਚ ਆ ਰੂਪਮਾਨ ਹੋਇਆ ਹੈ

ਕਿੱਕਰਾਂ ਦੇ ਬੀਜ ਬੀਜੇ, ਕਰਮਾਂ ਦੇ ਖ਼ੇਤ ਅੰਦਰ
'ਪੰਛੀ' ਅਜੀਬ ਬੰਦਾ, ਲਭਦਾ ਅੰਗੂਰ ਹੈ।

ਫ਼ੱਕਰਾ ਫ਼ਕੀਰੀ ਉੱਚੀ, ਟੀਸੀ ਖ਼ੰਜੂਰ ਦੀ
ਜੇ ਚੜ੍ਹ ਗਿਆ ਤਾਂ ਨੂਰੀ, ਨ੍ਹੀਂ ਚਕਨਾ ਚੂਰ ਹੈ

ਕਰਤਾਰ ਸਿੰਘ ਪੰਛੀ ਜੀ ਦੀ ਕਵਿਤਾ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੇ ਸ਼ਿਅਰ ਕਿਤੇ ਵੀ ਭਾਰੂ ਨਹੀਂ ਹੁੰਦੇ ਅਤੇ ਇਹਨਾਂ ਦੀ ਰਵਾਨੀ ਦਾ ਵਹਾਓ ਕਿਤੇ ਵੀ ਅਟਕਦਾ ਨਹੀਂ। ਇਸ ਕਾਵਿ ਸੰਗ੍ਰਹਿ ਦੀ ਇਕ ਹੋਰ ਵਿਸ਼ੇਸ਼ਤਾ ਇਕੋ ਵਿਸ਼ੇ ਨਾਲ ਸਬੰਧਤ ਕੇਂਦਰੀ ਵਿਚਾਰਾਂ ਨਾਲ ਜੁੜੇ ਹੋਣਾ ਅਤੇ ਫੇਰ ਕਿਤੇ ਵੀ ਰਸ-ਹੀਣ ਜਾਂ ਭਾਰੂ ਹੋਣ ਤੋਂ ਮੁਕਤ ਰਹਿਣਾ ਹੈ।

ਨਾਮਧਾਰੀ ਸਾਧ ਸੰਗਤ ਲਈ ਇਹ ਰਚਨਾ ਵਿਸ਼ੇਸ਼ ਪ੍ਰੇਰਨਾ ਦੀ ਧਾਰਨੀ ਹੈ ਪਰ ਦੂਜੇ ਪਾਠਕਾਂ ਲਈ ਵੀ ਇਹ ਇਕ ਉਤਮ ਰਸ-ਯੁਕਤ ਕਵਿਤਾ ਦਾ ਅਮੋਲ ਭੰਡਾਰ ਹੈ। ਸਾਰੀ ਰਚਨਾ ਪੜ੍ਹ ਅਤੇ ਵਾਚ ਕੇ ਕਰਤਾਰ ਸਿੰਘ ਪੰਛੀ ਜੀ ਦਾ ਸਥਾਨ ਪੰਜਾਬੀ ਦੇ ਸਰੇਸ਼ਠ ਕਵੀਆਂ ਵਿਚ ਸਹਿਜੇ ਹੀ ਬਣਦਾ ਹੈ। ਇਸ ਦ੍ਰਿਸ਼ਟੀ ਤੋਂ ਉਹ ਸਾਡੇ ਵਧਾਈ ਤੇ ਸਤਿਕਾਰ ਦੇ ਪਾਤਰ ਹਨ।

**ਕਿਰਪਾਲ ਸਿੰਘ (ਪ੍ਰੋ.)**

ਪਟਿਆਲਾ
ਮਿਤੀ : 10-03-2005

# ਸੁਰਖ਼ਾਬ ਦਾ ਖੰਭ

ਜਦੋਂ ਕਰਤਾਰ ਸਿੰਘ ਪੰਛੀ ਮੈਨੂੰ ਪਹਿਲੀ ਵਾਰ ਮਿਲਿਆ ਸੀ, ਉਦੋਂ ਉਹ ਜ਼ਿਲ੍ਹਾ ਸੰਗਰੂਰ ਦਾ ਇਕ ਵੱਡਾ ਅਧਿਆਪਕ ਆਗੂ ਸੀ ਅਤੇ ਭਾਰਤੀ ਕਮਿਊਨਿਸਟ ਪਾਰਟੀ ਦਾ ਆਗੂ ਵੀ। ਮੈਂ ਵੀ ਉਸ ਦੇ ਗੁੱਟ ਨਾਲ ਹੀ ਸਬੰਧਤ ਸੀ। ਇਕ ਕਵੀ ਦੇ ਤੌਰ 'ਤੇ ਵੀ ਉਸ ਦਾ ਚੰਗਾ ਨਾਮ ਸੀ ਤੇ ਮੈਂ ਵੀ ਸਾਹਿਤ ਰਚਨਾ ਨਾਲ ਸਬੰਧਤ ਸੀ। ਤੀਜੀ ਸਾਡੀ ਸਾਂਝ ਸੀ ਨਾਮਧਾਰੀ ਲਹਿਰ ਦੇ ਨੇੜੇ ਹੋਣ ਦੀ। ਪੰਛੀ ਸਤਿਗੁਰ ਜਗਜੀਤ ਸਿੰਘ ਜੀ ਦਾ ਅਨਿਨ ਸਿੱਖ ਹੈ। ਮੈਂ ਵੀ ਵਲ ਫੇਰ ਪਾ ਕੇ ਉਹਨਾਂ ਦੇ ਕੁਝ ਨੇੜੇ ਸੀ। ਮੇਰੀ ਨੇੜਤਾ ਦਾ ਸਬੱਬ ਹੋਰ ਸੀ। ਮੇਰੀ ਨਜ਼ਰ ਜਾਣ ਪਿੱਛੋਂ ਜਿਸ ਮਹਾਂ ਪੁਰਸ਼ ਨੇ ਮੇਰੀ ਬਾਂਹ ਫੜਨ ਦੀ ਪੇਸ਼ਕਸ਼ ਕੀਤੀ ਸੀ, ਉਹ ਨਾਮਧਾਰੀ ਦਰਬਾਰ ਦੇ ਮੁੱਖ ਪ੍ਰਚਾਰਕ ਪੰਡਿਤ ਗੁਪਾਲ ਸਿੰਘ ਦਾ ਵੱਡਾ ਬੇਟਾ ਰਜਵੰਤ ਸਿੰਘ ਸੀ ਜੋ ਸਕੂਲ ਵੇਲੇ ਦਾ ਮੇਰਾ ਜਮਾਤੀ ਸੀ। ਭਾਵੇਂ ਪੰਡਿਤ ਜੀ ਦੇ ਪਰਿਵਾਰ ਦੀ ਪੇਸ਼ਕਸ਼ ਪ੍ਰਵਾਨ ਕਰਨ ਦੀ ਥਾਂ ਮੈਂ ਆਪਣੇ ਪੜ੍ਹਨ ਪੜ੍ਹਾਉਣ ਦੇ ਕੰਮ ਵਿਚੋਂ ਹੀ ਰੋਟੀ-ਰੋਜ਼ੀ ਦਾ ਸਿਲਸਿਲਾ ਬਣਾਈ ਰੱਖਿਆ ਪਰ ਨਾਮਧਾਰੀ ਦਰਬਾਰ ਪ੍ਰਤੀ ਮੇਰੀ ਸ਼ਰਧਾ ਤੇ ਸਤਿਕਾਰ ਬਹੁਤ ਵਧ ਗਿਆ। ਉਂਜ ਵੀ ਮੈਂ ਸਤਿਗੁਰ ਰਾਮ ਸਿੰਘ ਜੀ ਦੀ ਦੇਸ਼ ਭਗਤੀ, ਨਾਮਧਾਰੀਆਂ ਦੀਆਂ ਕੁਰਬਾਨੀਆਂ ਅਤੇ ਪੰਜਾਬੀ ਪ੍ਰਤੀ ਉਹਨਾਂ ਦੀ ਵਚਨਬੱਧਤਾ ਦਾ ਕਾਇਲ ਹਾਂ। ਪ੍ਰੋ.ਕਿਰਪਾਲ ਸਿੰਘ ਕਸੇਲ ਦੇ ਪ੍ਰਭਾਵ ਕਾਰਨ ਵੀ ਮੈਂ ਪੰਛੀ ਅਤੇ ਨਾਮਧਾਰੀ ਦਰਬਾਰ ਦੋਹਾਂ ਦੇ ਹੋਰ ਨੇੜੇ ਹੋ ਗਿਆ ਪਰ ਇਹਨਾਂ

ਦੋਹਾਂ ਵਾਂਗ ਭੈਣੀ ਸਾਹਿਬ ਦਰਬਾਰ ਵਿਚੋਂ ਉਹ ਕੁਝ ਹਾਸਲ ਨਾ ਕਰ ਸਕਿਆ, ਜੋ ਮੋਰਚਾ ਕਸੇਲ ਸਾਹਿਬ ਅਤੇ ਪੰਛੀ ਜੀ ਮਾਰ ਗਏ। ਪੰਛੀ ਜੀ ਤਾਂ ਸਤਿਗੁਰਾਂ ਦੇ ਏਨੇ ਨਿਕਟਵਰਤੀ ਹੋ ਗਏ ਕਿ ਸਤਿਗੁਰ ਜਗਜੀਤ ਸਿੰਘ ਜੀ ਦੇ ਦਰਸ਼ਨ ਦੀਦਾਰ ਉਹਨਾਂ ਨੂੰ ਘਰ ਬੈਠੇ ਹੋ ਜਾਂਦੇ।

ਹੌਲੀ ਹੌਲੀ ਪੰਛੀ ਦੀ ਕਵਿਤਾ ਵਿਚ ਅਧਿਆਤਮਵਾਦ ਦਾ ਸਮਾਵੇਸ਼ ਹੋ ਗਿਆ ਜੋ ਕਿਸੇ ਅਨੁਭਵੀ ਗੁਰਸਿੱਖ ਨੂੰ ਨਸੀਬ ਹੁੰਦਾ ਹੈ। ਉਸ ਅੰਦਰ ਸਤਿਗੁਰਾਂ ਦੇ ਦਰਸ਼ਨ ਦੀਦਾਰ ਦੀ ਲੋਚਾ ਦਾ ਹੀ ਚਮਤਕਾਰ ਹੈ ਕਿ ਉਸ ਨੇ ਸੈਂਕੜੇ ਕਾਵਿ ਰਚਨਾਵਾਂ ਵਿਚ ਆਪਣੇ ਗੁਰੂ ਨੂੰ ਕੇਂਦਰ ਬਿੰਦੂ ਬਣਾ ਲਿਆ। ਉਹ ਹੀ ਉਸ ਦੇ ਇਸ਼ਟ ਬਣ ਗਏ। ਅਰਾਧਨਾ ਤੇ ਧਿਆਉਣ ਦੀ ਪ੍ਰਕਿਰਿਆ ਏਨੀ ਪ੍ਰਬਲ ਹੋ ਗਈ ਕਿ ਪੂਰੀਆਂ ਪੰਜਾਹ ਗ਼ਜ਼ਲਾਂ ਪੰਛੀ ਨੇ ਸਤਿਗੁਰਾਂ ਨੂੰ ਸਮਰਪਤ ਕਰਕੇ ਰਚ ਦਿੱਤੀਆਂ। ਇਸ ਤੋਂ ਪਹਿਲਾਂ ਚਰਨ ਭੇਟ ਅਤੇ ਨੂਰ ਇਲਾਹੀ ਕਾਵਿ ਪੁਸਤਕਾਂ ਇਸ ਮਾਲਾ ਦੇ ਦੋ ਪਹਿਲੇ ਮਣਕੇ ਹਨ।

ਪੰਛੀ ਦੀ ਇਸ ਗ਼ਜ਼ਲਗੋਈ ਨਾਲ ਪੰਜਾਬੀ ਗ਼ਜ਼ਲ ਇਕ ਨਵੇਂ ਦੌਰ ਵਿਚ ਪ੍ਰਵੇਸ਼ ਕਰਦੀ ਹੈ। ਆਸ਼ਿਕਾਨਾ ਪਿੱਛੋਂ ਸੂਫ਼ੀਆਨਾ ਗ਼ਜ਼ਲਾਂ ਅਨੇਕਾਂ ਪੰਜਾਬੀ ਕਾਵਿ ਸੰਗ੍ਰਹਿਆਂ ਵਿਚ ਮਿਲਦੀਆਂ ਹਨ। ਦੀਵਾਨ ਭਾਈ ਵੀਰ ਸਿੰਘ ਦੀਆਂ ਗ਼ਜ਼ਲਾਂ ਭਾਵੇਂ ਅਧਿਆਤਮਵਾਦੀ ਗ਼ਜ਼ਲਗੋਈ ਦਾ ਹੀ ਨਮੂਨਾ ਹਨ ਪਰ ਕਰਤਾਰ ਸਿੰਘ ਪੰਛੀ ਦੀ ਜਿਹੜੀ ਲੋਚਾ ਸ਼ਿਅਰਾਂ ਵਿਚ ਢਲਦੀ ਹੈ, ਉਸ ਦਾ ਵੇਗ ਭਾਈ ਸਾਹਿਬ ਦੇ ਸ਼ਿਅਰਾਂ ਨਾਲੋਂ ਜ਼ਿਆਦਾ ਤਿੱਖਾ ਹੈ। ਇਹ ਸਾਰੀਆਂ ਗ਼ਜ਼ਲਾਂ ਮੁਸੱਲਸਲ ਗ਼ਜ਼ਲ ਦੀ ਕੋਟੀ ਵਿਚ ਆਉਂਦੀਆਂ ਹਨ।

ਇਥੇ ਇਕ ਗੱਲ ਸਪਸ਼ਟ ਕਰਨੀ ਜ਼ਰੂਰੀ ਹੈ। ਸੰਰਚਨਾ ਪੱਖੋਂ ਇਹਨਾਂ ਰਚਨਾਵਾਂ ਦਾ ਮੂੰਹ ਮੱਥਾ ਗ਼ਜ਼ਲ ਵਾਲਾ ਹੈ, ਉਂਜ ਇਹ ਪ੍ਰਗੀਤ ਹਨ। ਇਹ ਨਜ਼ਮਾਂ ਹਨ। ਇਹਨਾਂ ਨਜ਼ਮਾਂ ਨੂੰ ਉਸ ਕੋਟੀ ਵਿਚ ਰੱਖਿਆ ਜਾ ਸਕਦਾ ਹੈ ਜਿਨ੍ਹਾਂ ਵਿਚ ਭਾਵ ਸਦਾ ਅਗਰਭੂਮੀ ਵਿਚ ਰਹਿੰਦਾ ਹੈ। ਗਿਆਨੀ ਬੁੱਧੀ ਮੰਡਲ ਦਾ ਕੈਦੀ ਹੈ, ਜੋ ਕੈਦ ਪੰਛੀ ਨੂੰ ਪ੍ਰਵਾਨ ਨਹੀਂ। ਪੰਛੀ ਤਾਂ ਵਲਵਲੇ ਦੇ ਦੇਸ਼ ਦਾ ਸੈਲਾਨੀ ਹੈ। ਉਸ ਦੀ ਇਹ ਯਾਤਰਾ ਉਸ ਨੂੰ ਆਪਣੇ ਇਸ਼ਟ ਨਾਲ ਇਕਸੁਰ ਕਰ ਦਿੰਦੀ ਹੈ। ਪੰਛੀ ਦੀ ਇਹ ਪ੍ਰਾਪਤੀ ਉਸ ਦੀ ਨਿਸ਼ਠਾ ਅਤੇ ਨਿਰੰਤਰ ਸਾਧਨਾ ਦਾ ਸਿੱਟਾ ਹੈ। ਗ਼ਜ਼ਲ ਰੂਪਾਕਾਰ ਦੇ ਤੌਰ 'ਤੇ ਇਸ ਨੂੰ ਇਸ ਲਈ ਪ੍ਰਵਾਨ ਕੀਤਾ ਗਿਆ ਹੈ, ਕਿਉਂਕਿ ਇਸ ਦਾ ਹਰ ਸ਼ਿਅਰ ਇਕ ਮੁਕੰਮਲ ਕਾਵਿਕ ਇਕਾਈ ਹੈ ਪਰ ਗ਼ਜ਼ਲਕਾਰ

ਵਜੋਂ ਪੰਛੀ ਜੀ ਦੀ ਸਾਧਨਾ ਉਸ ਨੂੰ ਇਸ ਵਿਧਾ ਵਿਚ ਵੀ ਮਾਣਯੋਗ ਸਥਾਨ ਦਿਵਾਉਂਦੀ ਹੈ।

ਆਸ ਹੈ ਇਹ ਪੁਸਤਕ ਜਿਸ ਮੰਤਵ ਨਾਲ ਪ੍ਰਕਾਸ਼ਿਤ ਕਰਵਾਈ ਗਈ ਹੈ, ਉਸ ਨਾਲ ਪੰਛੀ ਸੁਰਖ਼ਾਬ ਦੇ ਖੰਭ ਵਾਲਾ ਪੰਛੀ ਬਣ ਜਾਏਗਾ ਜਿਸ ਨਾਲ ਉਸ ਦਾ ਸਥਾਨ ਵਿਸ਼ੇਸ਼ ਅਤੇ ਵਿਲੱਖਣ ਬਣਨਾ ਨਿਸ਼ਚਿਤ ਹੈ।

ਐੱਸ.ਤਰਸੇਮ(ਡਾ.)

ਮਾਲੇਰਕੋਟਲਾ

ਮਿਤੀ : 11-03-2005

# ਕ੍ਰਿਪਾ ਸਤਿਗੁਰ ਦੀ

ਜਦ ਸਤਿਗੁਰ ਦੀ ਕ੍ਰਿਪਾ ਹੋਵੇ
ਹਰ ਮੁਸ਼ਕਿਲ ਹੋ ਸਰ ਜਾਂਦੀ ਹੈ
ਆਪੇ ਹੀ ਰਾਹ ਰੋਸ਼ਨ ਹੋਵੇ
ਨੂਰ ਉਜਾਗਰ ਕਰ ਜਾਂਦੀ ਹੈ।

ਮੇਰੇ ਮਨ ਵਿਚ ਕਾਫ਼ੀ ਸਮੇਂ ਤੋਂ ਇਹ ਵਿਚਾਰ ਆਉਂਦਾ ਹੀ ਰਹਿੰਦਾ ਸੀ ਕਿ ਕੁਝ ਰਚਨਾਵਾਂ ਸ੍ਰੀ ਸਤਿਗੁਰੂ ਜੀ ਨੂੰ ਮੁੱਖ ਰੱਖ ਕੇ ਰਚੀਆਂ ਜਾਣ ਜੋ ਸਰਲ, ਸੌਖੀਆਂ ਹੋਣ ਤੇ ਆਮ ਸਾਧ ਸੰਗਤ ਉਹਨਾਂ ਦਾ ਆਨੰਦ ਮਾਣ ਸਕੇ। ਕੇਂਦਰ ਬਿੰਦੂ ਸਤਿਗੁਰੂ ਜਗਜੀਤ ਸਿੰਘ ਜੀ ਹੀ ਹੋਣ। ਇਹ ਵਿਚਾਰ ਕਈ ਵਰ੍ਹਿਆਂ ਤੋਂ ਵਿਚਾਰਾਂ ਵਿਚ ਘੁੰਮੇਰੀਆਂ ਖਾਂਦਾ ਰਿਹਾ। ਹਾਲਾਤ, ਸਮਾਂ, ਮੁਸ਼ਕਿਲਾਂ ਆਪਣਾ ਜਲਵਾ ਵਿਖਾਉਂਦੀਆਂ ਰਹੀਆਂ ਪਰ ਵਿਚਾਰ ਮਨ-ਮਸਤਕ ਵਿਚ ਖਟਕਦਾ ਹੀ ਰਿਹਾ। ਇਹ ਮੇਰੇ ਭਲੇ ਵਿਚ ਹੀ ਰਿਹਾ। ਇਸ ਬਹਾਨੇ ਸਤਿਗੁਰੂ ਜੀ ਸਦਾ ਸਿਮਰਨ ਵਿਚ ਰਹੇ। ਆਪ ਜੀ ਨਾਲ ਲੰਮੇਂ ਸਮੇਂ ਤੋਂ ਚਰਨ-ਬੰਦਨਾ ਦੀ ਸਾਂਝ, ਬਚਨ ਬਲਾਸ,

ਮੁਲਾਕਾਤਾਂ ਜੋ ਹੁੰਦੀਆਂ ਰਹੀਆਂ, ਮੈਂ ਸਦਾ ਹੀ ਉਹਨਾਂ ਨੂੰ ਵਾਰ ਵਾਰ ਇਕਾਂਤ ਵਿਚ ਦੁਹਰਾਂਦਾ ਰਿਹਾ, ਸਿਮਰਦਾ ਰਿਹਾ, ਸਦਾ ਹੀ ਢਹਿੰਦੇ ਮਨ ਨੂੰ ਢਾਰਸ ਮਿਲਦੀ ਰਹੀ। ਮਨ ਹੋਰ ਉਜਲਾ, ਹੋਰ ਉਜਲਾ ਹੁੰਦਾ ਗਿਆ ਪਰ ਪੁਸਤਕ ਰੂਪ ਵਿਚ ਰਚਨਾਵਾਂ ਦਾ ਸਿਲਸਿਲਾ ਨਾ ਬਣਿਆ। ਕੰਮ ਓਦੋਂ ਹੀ ਹੁੰਦਾ ਹੈ ਜਦੋਂ ਸਮਾਂ ਆਵੇ ਤੇ ਨਾਲ ਗੁਰੂ ਦੀ ਕ੍ਰਿਪਾ ਵੀ ਹੋਵੇ।

ਵੇਖ ਲਵੋ 1995 ਤੋਂ ਹੀ ਇਹ ਰਚਨਾਵਾਂ ਸ਼ੁਰੂ ਕਰ ਦਿੱਤੀਆਂ ਸਨ ਪਰ ਆਹ ਆ ਗਿਆ 2005। ਸਿਆਣੇ ਆਖਦੇ ਹਨ—"ਦੇਰ ਆਇਦ, ਦਰੁਸਤ ਆਇਦ।" ਸਮਾਂ ਤੇ ਹਾਲਾਤ ਪ੍ਰਤਿਕੂਲ ਪਰ ਇਸ ਪਵਿੱਤਰ ਕਾਰਜ ਕਰਨ ਤੋਂ ਵੀ ਮਨ ਪਿੱਛੇ ਨਹੀਂ ਹਟਿਆ।

31-12-1992 ਨੂੰ ਸਰਕਾਰੀ ਸਰਵਿਸ ਤੋਂ ਸੇਵਾ-ਮੁਕਤ ਹੋਇਆ। 1993 ਤੋਂ ਮਾਲੇਰਕੋਟਲੇ ਸ਼ਹੀਦੀ ਸਮਾਰਕ ਦਾ ਕੰਮ ਸ਼ੁਰੂ ਹੋ ਗਿਆ। ਸਤਿਗੁਰੂ ਜੀ ਦੇ ਦਰਸ਼ਨ ਦੀਦਾਰ ਆਮ ਵਾਂਗ ਹੀ ਹੋਣ ਲੱਗੇ, ਕਿਉਂਕਿ ਸਤਿਗੁਰੂ ਜੀ ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਪੂਰੇ ਰੁਚਿਤ ਸਨ। ਮੇਰਾ ਪਰਿਵਾਰ ਸਮੇਤ—ਪਤਨੀ ਜਸਵੰਤ ਕੌਰ ਤੇ ਬੇਟੀ ਅਮਰਜੀਤ ਨਾਲ ਸੇਵਾ ਵਿਚ ਸ਼ਾਮਲ ਹੋਣਾ ਆਮ ਵਾਂਗ ਹੀ ਹੋ ਗਿਆ। ਇਲਾਕੇ ਦੀ ਹੋਰ ਵੀ ਬਹੁਤ ਸਾਧ ਸੰਗਤ ਹੁੰਦੀ ਪਰ ਸੰਤ ਮੋਹਨ ਸਿੰਘ 'ਸੰਧੂ' ਚੱਕ ਛੋਟਾ ਵਾਲੇ ਨਾਲ ਹੀ ਰਹਿੰਦੇ ਸਨ। ਬੜੇ ਪਿਆਰੇ ਤੇ ਸੰਤ ਸੁਭਾ ਵਾਲੇ ਹਨ 'ਸੰਧੂ' ਸਾਹਿਬ।

ਇਸੇ ਦੌਰਾਨ ਮੇਰੀ ਛੋਟੀ ਬੇਟੀ ਅਮਰਜੀਤ ਦਾ ਵਿਆਹ ਸਤਿਗੁਰੂ ਜੀ ਦੇ ਇਕ ਉਤਸ਼ਾਹੀ ਨੌਜਵਾਨ ਸੁਰਜੀਤ ਸਿੰਘ ਬਰਨਾਲਾ ਨਾਲ 17-7-1994 ਨੂੰ ਸੰਪਨ ਹੋ ਗਿਆ। ਇਹ ਕੰਮ 'ਝੱਟ ਮੰਗਣੀ ਪੱਟ ਵਿਆਹ' ਵਾਂਗ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਮੇਰੇ ਜੀਵਨ ਦੀ ਇਕ ਸੁਹਿਰਦ ਚਿੰਤਾ ਮੁੱਕ ਗਈ। ਸਤਿਗੁਰੂ ਜੀ ਬਹੁਤ ਦਿਆਲੂ ਹਨ। ਬੇਟੀ ਅਮਰਜੀਤ ਦੀਆਂ ਝੋਲੀਆਂ ਬਖ਼ਸ਼ਿਸ਼ਾਂ ਨਾਲ ਭਰ ਦਿੱਤੀਆਂ। ਐਨੀਆਂ ਸਫ਼ਲਤਾਵਾਂ ਤਾਂ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਨਾਲ ਹੀ ਸੰਭਵ ਹੁੰਦੀਆਂ ਹਨ। ਅਮਰਜੀਤ ਬੀ.ਐੱਡ. ਦੀ ਟ੍ਰੇਨਿੰਗ ਵੀ ਫਸਟ ਡਵੀਜ਼ਨ ਵਿਚ ਕਰ ਗਈ, ਐਮ.ਏ. ਪੰਜਾਬੀ ਵਿਚ ਸਫ਼ਲ ਹੋ ਗਈ ਤੇ 22-9-1995 ਨੂੰ 'ਅੰਬ' ਵਰਗਾ ਮਿੱਠਾ ਸੰਤ ਸਿੰਘ ਪੁੱਤਰ ਵੀ ਬਖ਼ਸ਼ ਦਿੱਤਾ। ਅਮਰਜੀਤ ਨੇ ਕਹਾਣੀ ਲਿਖੀ—'ਬਖ਼ਸ਼ਿਸ਼' ਜੋ ਸਤਿਜੁਗ ਵਿਚ ਪ੍ਰਕਾਸ਼ਤ ਹੋਈ। ਐਤ੍ਰੀਵ ਭਾਵਨਾਵਾਂ ਦਾ ਪ੍ਰਤੀਕ ਸੀ ਇਹ ਛੋਟੀ ਜਿਹੀ ਕਹਾਣੀ। ਬੇਟੀ ਦੀ ਸ਼ਰਧਾ-ਭਾਵਨਾ 'ਤੇ ਰਸ਼ਕ

ਆਉਂਦਾ ਹੈ। ਇਸੇ ਦੌਰਾਨ ਮੈਨੂੰ ਸ੍ਰੀ ਭੈਣੀ ਸਾਹਿਬ ਪਤਨੀ ਜਸਵੰਤ ਨਾਲ ਹੀ ਸੇਵਾ ਸੰਭਾਲ ਵਾਸਤੇ ਸੁਰਜੀਤ/ਅਮਰਜੀਤ ਹੁਰਾਂ ਕੋਲ ਰਹਿਣਾ ਪਿਆ ਤੇ ਇਥੇ ਫੇਰ ਦਰਸ਼ਨ-ਦੀਦਾਰ ਦੇ ਖੁੱਲ੍ਹੇ ਗੱਫੇ। ਸਭ ਅਗਲੀਆਂ ਪਿਛਲੀਆਂ ਕਸਰਾਂ ਨਿਕਲ ਗਈਆਂ। 'ਸਾਲ-ਛਮਾਹੀਂ' ਵਾਲਾ ਗੇੜਾ ਨਹੀਂ ਸੀ ਹੁਣ। ਹੁਣ ਤਾਂ ਨਿੱਤ ਦੀਦਾਰ ਆਥਣ-ਸਵੇਰ। ਇਹੋ ਸਮਾਂ ਸੀ ਜਦੋਂ ਰਚਨਾਵਾਂ ਦਾ ਵਿਚਾਰ ਹੋਰ ਨਿਖਰਿਆ, ਉਜਾਗਰ ਹੋਇਆ। ਮੈਂ ਇਹ ਰਚਨਾਵਾਂ ਤਾਂ 1995 ਤੋਂ ਹੀ ਆਰੰਭੀਆਂ ਸਨ, ਕੁਝ ਸ਼ਿਅਰ ਅੰਕਤ ਕਰਨੇ ਸ਼ੁਰੂ ਕੀਤੇ ਸਨ। ਹਾਂ, ਇਕ ਗੱਲ ਹੋਰ ਵੀ ਸਪਸ਼ਟ ਕਰ ਦਿਆਂ ਕਿ ਰਚਨਾਵਾਂ ਕਿਸ ਤੌਰ ਤਰੀਕੇ ਦੀਆਂ ਹੋਣ ? ਮੇਰੇ ਲਈ ਇਹ ਸਵਾਲ ਵੀ ਅਹਿਮ ਸੀ। ਨਾਮਧਾਰੀ ਕਵੀ-ਜਨ ਆਮ ਤੌਰ 'ਤੇ ਬੈਂਤ, ਕਬਿੱਤ, ਸਵੱਈਏ ਰਚਦੇ ਹਨ। ਰੁਬਾਈਆਂ ਤੇ ਗੀਤ ਵੀ ਲਿਖਦੇ ਹਨ ਪਰ ਗ਼ਜ਼ਲਾਂ ਬਹੁਤ ਹੀ ਘੱਟ ਰਚੀਆਂ ਜਾਂਦੀਆਂ ਹਨ। ਇਹ ਸਿਨਫ਼ ਹੈ ਵੀ ਮੁਸ਼ਕਿਲ ਤੇ ਬੜੀ ਮਿਹਨਤ ਮੰਗਦੀ ਹੈ। ਮੇਰੀ ਇਹ ਪ੍ਰਬਲ ਇੱਛਾ ਸੀ ਗ਼ਜ਼ਲਾਂ ਹੀ ਨਿਰੋਲ ਰਚੀਆਂ ਜਾਣ ਜੋ ਸਰਲ ਤੇ ਗਾਇਕੀ ਦੇ ਅਨੁਕੂਲ ਹੋਣ। ਕੰਮ ਭਾਵੇਂ ਮੁਸ਼ਕਿਲ ਸੀ, ਕਿਉਂਕਿ ਇੱਕੋ ਕੇਂਦਰ 'ਤੇ ਕੇਂਦਰਿਤ ਹੋਣਾ ਸੀ। ਸਤਿਗੁਰੂ ਜੀ ਪਾਤਿਸ਼ਾਹ ਹੀ ਕੇਂਦਰ ਬਿੰਦੂ ਹੋਣੇ ਸਨ। ਗ਼ਜ਼ਲਾਂ ਵੀ ਘੱਟ ਤੋਂ ਘੱਟ 50 ਤਾਂ ਹੋਣ ਹੀ। ਭੈਣੀ ਸਾਹਿਬ ਰਹਿੰਦਿਆਂ ਹੌਲੀ ਹੌਲੀ ਅਧੂਰਾ ਜਿਹਾ ਹੀ ਕੰਮ ਹੋਇਆ ਪਰ ਵਿਚਾਰ ਉਵੇਂ ਹੀ ਕਾਇਮ ਰਿਹਾ। 23-10-1996 ਵਿਚ ਸੰਤ ਸਿੰਘ (ਦੋਹਤੇ) ਦੀ ਭੈਣ ਸਤਵੰਤ ਕੌਰ ਅਮਰਜੀਤ ਦੀ ਗੋਦੀ ਵਿਚ ਆ ਗਈ। ਫੇਰ ਸ੍ਰੀ ਭੈਣੀ ਸਾਹਿਬ ਵਿਚ ਸਮਾਂ ਉਵੇਂ ਹੀ ਮਿਲਦਾ ਰਿਹਾ। ਬੱਚਿਆਂ ਦੀ ਸੰਭਾਲ, ਦਰਸ਼ਨ ਦੀਦਾਰ ਸਤਿਗੁਰੂ ਜੀ ਦੇ ਆਮ ਹੀ। ਵੇਖੋ ਸਤਿਗੁਰੂ ਦੀ ਕ੍ਰਿਪਾ ਕਿਵੇਂ ਹੁੰਦੀ ਹੈ ? ਸੰਤ ਜਗਦੀਸ਼ ਸਿੰਘ ਨੇ 'ਵਰਿਆਮ' ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਰਾਂ ਦੇ 75ਵੇਂ ਪ੍ਰਕਾਸ਼ ਉਤਸਵ 'ਤੇ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤਾ ਸੀ। ਉਸ ਵਿਚ ਮੇਰਾ ਵੀ ਇਕ ਲੇਖ ਸੀ—'ਨਿੱਕੀਆਂ ਗੱਲਾਂ, ਵੱਡੇ ਮਹੱਤਵ।' ਉਸ ਵਿਚ ਮੈਂ ਲਿਖਿਆ ਸੀ—''ਕਿੰਨੇ ਭਾਗਾਂ ਵਾਲੇ ਹਨ ਉਹ ਲੋਕ ਜਿਹੜੇ ਸਦਾ ਹੀ ਸਤਿਗੁਰੂ ਜੀ ਦੇ ਅੰਗ-ਸੰਗ ਰਹਿ ਕੇ ਝੋਲੀਆਂ ਭਰਦੇ ਹਨ। ਸਾਡਾ ਤਾਂ 'ਸਾਲ ਛਮਾਹੀ ਵਾਲਾ ਦਰਸ਼ਨ ਮੇਲਾ ਹੀ ਹੈ ਤੇ ਸਰਸ਼ਾਰ ਹੋ ਜਾਈਦਾ ਹੈ। ਕੁਝ ਇਹੋ ਜਿਹੇ ਹੀ ਵਿਚਾਰ ਸਨ। ਜਦੋਂ ਅਮਰਜੀਤ ਦੀ ਸ਼ਾਦੀ ਵਾਲੀ ਗੱਲ ਹੋਈ ਤਾਂ ਸਤਿਗੁਰੂ ਜੀ ਫਰਮਾਇਆ —''ਲੈ ਹੁਣ ਤੇ ਬੇਟੀ ਭੈਣੀ ਸਾਹਿਬ ਵਿਆਹੀ ਜਾਣੀ ਹੈ, 'ਸਾਲ ਛਮਾਹੀਂ' ਵਾਲੀ ਗੱਲ ਤੇ ਨਹੀਂ ਹੋਵੇਗੀ। ਹੁਣ ਤਾਂ ਆਇਆ ਹੀ ਕਰੇਂਗਾ ਛੇਤੀ।'' ਕੈਸੀ ਯਾਦਾਸ਼ਤ,

ਕੈਸੀ ਟਕੋਰ !! ਵਾਹ, ਸਾਹਿਬ। ਸਤਿਗੁਰੂ ਜੀ ਬਾਰੇ ਲਿਖੀ ਇਹ ਗੱਲ ਮੇਰੇ ਤਾਂ ਯਾਦ ਚਿੱਤ ਵੀ ਨਹੀਂ ਸੀ। ਇਹ ਹੈ ਕ੍ਰਿਪਾ ਪਾਤਿਸ਼ਾਹਾਂ ਦੀ। ਇਹ ਪੁਸਤਕ ਦੀਆਂ ਸਭ ਰਚਨਾਵਾਂ, ਸ਼ਿਅਰਾਂ ਵਿਚ ਜੁੜੀਆਂ ਹੋਈਆਂ ਹਨ। ਹੋਰ ਵੀ ਬਹੁਤ ਬਚਨ ਬਲਾਸ ਜੋ ਸ਼ਿਅਰਾਂ ਦਾ ਆਧਾਰ ਬਣੇ ਹਨ।

ਵੇਖੋ ਜੀ ਕੁਦਰਤ ਦਾ ਨਿਜ਼ਾਮ—4-6-1997 ਨੂੰ ਮੇਰੀ ਪਤਨੀ ਸੁਰਗਵਾਸ ਹੋ ਗਈ। ਹਾਲਾਤ ਨੇ ਖ਼ੂਬ ਪਲਟਾ ਖਾਧਾ। ਇਹ ਇਕਦਮ ਹੀ ਵਾਪਰ ਗਿਆ। ਭਾਣਾ ਮੰਨ ਲਿਆ। ਸਤਿਗੁਰੂ ਜਗਜੀਤ ਸਿੰਘ ਜੀ ਮਾਲੇਰਕੋਟਲੇ ਘਰ ਅਫਸੋਸ ਕਰਨ ਵਾਸਤੇ ਦਰਸ਼ਨ ਦਿੱਤੇ ਤੇ ਤਕੜੇ ਹੋ ਕੇ ਜੀਣ ਲਈ ਬਖ਼ਸ਼ਿਸ਼ ਕੀਤੀ। ਮੈਂ ਸਹਿਵਨ ਹੀ ਹੱਸ ਪਿਆ। ਸਤਿਗੁਰੂ ਜੀ ਆਖਣ ਲੱਗੇ—"ਤੂੰ ਮੈਨੂੰ ਹੱਸਦਾ ਸੋਹਣਾ ਲੱਗਦੈਂ।" ਇਹ ਪਵਿੱਤਰ ਬਚਨ ਸਤਿਗੁਰੂ ਜੀ ਕਿਵੇਂ ਆਖਦੇ ਹਨ ਤੇ ਤਾਕਤ ਬਖ਼ਸ਼ਦੇ ਹਨ। ਇਸੇ ਦੌਰਾਨ ਇਕ ਅੱਖ ਦਾ ਚਿੱਟੇ ਮੋਤੀਏ ਦਾ ਉਪਰੇਸ਼ਨ ਹੋਇਆ। ਇਹ ਨਵਾਂ ਹੀ ਕੰਮ ਸ਼ੁਰੂ ਹੋ ਗਿਆ। ਮੁਸੀਬਤ ਵਿਚ ਮੁਸੀਬਤ। ਇਕ ਅੱਖ ਦਾ ਪਹਿਲਾਂ ਹੀ ਉਪਰੇਸ਼ਨ ਹੋਇਆ ਸੀ। ਬੜੀ ਔਖ ਨਾਲ ਨਿਗਾਹ ਟਿਕੀ। ਐਨਕ ਲੱਗ ਗਈ। ਜਾਨ ਬਚੀ ਔਰ ਲਾਖੋਂ ਪਾਏ ਵਾਲੀ ਗੱਲ ਹੋ ਗਈ। ਮੈਂ ਸ੍ਰੀ ਭੈਣੀ ਸਾਹਿਬ 'ਹਰੀ ਮੰਦਰ' ਵਿਚ ਦੀਵਾਨ ਲੱਗੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਗਿਆ। ਇਸ਼ਾਰਾ ਕਰ ਆਖਦੇ ਹਨ "ਇਹ ਕੀ ? ਐਨਕ ?" ਮੈਂ ਆਪ੍ਰੇ ਉਪਰੇਸ਼ਨ ਵਾਲਾ ਸੰਕੇਤ ਕਰ ਦੱਸਿਆ। ਠੀਕ ਹੋਣ ਦੀ ਅਸ਼ੀਰਵਾਦ ਮਿਲੀ ਤੇ ਹੁਣ ਐਨਕ ਨਾਲ ਨਜ਼ਰ ਠੀਕ ਕੰਮ ਕਰਦੀ ਹੈ। ਇਉਂ ਹੀ ਤੁਰਿਆ ਜਾ ਰਿਹਾ ਹੈ ਜੀਵਨ ਵਿਹਾਰ।

ਜੂਨ, 1998 ਨੂੰ 'ਪੰਛੀ' ਦਾ ਡੇਰਾ ਮੁਹਾਲੀ ਚਲਾ ਗਿਆ। ਕਾਰਨ ਇਹ ਕਿ ਅਮਰਜੀਤ ਕੌਰ ਨੂੰ ਸਰਕਾਰੀ ਨੌਕਰੀ ਪੱਕੇ ਤੌਰ 'ਤੇ ਮਿਲ ਗਈ। ਇਕ ਹੋਰ ਵੱਡੀ ਕ੍ਰਿਪਾ ਦ੍ਰਿਸ਼ਟੀ। ਸੰਤ, ਸਤਵੰਤ ਛੋਟੇ ਹੋਣ ਕਰਕੇ ਸੰਭਾਲ ਹਿਤ ਬੰਦਾ ਮਾਲੇਰਕੋਟਲੇ ਤੋਂ ਮੁਹਾਲੀ ਜਾ ਬਿਰਾਜਿਆ। ਨਾ ਜਨਮ ਭੂਮੀ ਨਾ ਕਰਮ ਭੂਮੀ। ਵਾਹ ਰੇ ਸਾਈਂ ! ਸਮੇਂ ਦੇ ਬਲਿਹਾਰੇ ਜਾਈਏ। ਬੜਾ ਪ੍ਰਬਲ ਹੈ ਸਮਾਂ। ਪੇਸ਼ ਨਾ ਜਾਣ ਦੇਵੇ ਵੱਡਿਆਂ ਵੱਡਿਆਂ ਦੀ, 'ਪੰਛੀ' ਤਾਂ ਕੀਹਦਾ ਵਿਚਾਰਾ ਹੈ। ਸੁਰਜੀਤ ਸਿੰਘ ਦਾ ਭੈਣੀ ਸਾਹਿਬ ਤੋਂ ਆਪਣੇ ਹਿਸਾਬ ਨਾਲ ਹੀ ਗੇੜਾ ਵਜਦਾ ਸੀ। ਮੇਰੇ ਗ਼ਜ਼ਲਾਂ ਵਾਲੇ ਟੁਕੜੇ ਸਦਾ ਅੰਗ-ਸੰਗ ਰਹੇ। ਸ਼ਿਅਰਾਂ ਦਾ ਸਿਲਸਿਲਾ ਨਹੀਂ ਟੁੱਟਿਆ। ਸਹਿਜ ਨਾਲ ਹੀ ਚੱਲ ਰਿਹਾ ਸੀ ਇਹ ਕੰਮ। ਕੱਛੂਆ ਚਾਲ ਚਲਦੀ ਰਹੀ।

ਮਈ, 1999 ਵਿਚ ਸ੍ਰੀ ਸਤਿਗੁਰੂ ਜੀ ਦਾ ਵਿਦੇਸ਼ ਦੌਰਾ ਯੂ.ਕੇ. ਦਾ ਸੀ।

'ਪੰਛੀ' ਵੀ ਉਹਨਾਂ ਵਿਦਵਾਨਾਂ ਵਿਚ ਸ਼ਾਮਲ ਸੀ ਜੋ ਨਾਮਧਾਰੀ ਸਮਾਜ ਦੀ ਵਡਮੁੱਲੀ ਸੇਵਾ ਨਿਭਾ ਰਹੇ ਹਨ ਲਿਖਤ ਪੜ੍ਹਤ ਦੀ। ਸਾਰੇ ਹੀ ਸਤਿਕਾਰਯੋਗ—ਐਚ.ਐਸ.ਹੰਸਪਾਲ ਜੀ, ਪ੍ਰੋ.ਤਾਰਾ ਸਿੰਘ ਅਨਜਾਣ ਜੀ, ਜਗਦੀਸ਼ ਵਰਿਆਮ ਜੀ ਵਰਗੇ ਮਹਾਂਰਥੀ, ਵਿਚਾਰਵਾਨ ਵਿਦਵਾਨ। ਸੂਬਾ ਸੁਰਿੰਦਰ ਕੌਰ ਖਰਲ ਵੀ ਨਾਲ ਹੀ ਸਨ। ਪ੍ਰੋ.ਜਤਿੰਦਰਪਾਲ ਸਿੰਘ ਜੌਲੀ ਅੰਮ੍ਰਿਤਸਰ ਤੋਂ ਹੋਰ ਪਾਕਿਸਤਾਨੀ ਸਾਹਿਤਕਾਰ ਤੇ ਵਿਦੇਸ਼ੀ ਵੀ ਸਨ ਕਈ। ਮੈਨੂੰ ਤਾਂ ਵਿਦਵਾਨ ਹੋਣ ਦਾ ਕਦੇ ਭਰਮ ਵੀ ਨਹੀਂ ਹੋਇਆ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਬੰਦਾ ਵਿਦਵਾਨਾਂ ਵਿਚ ਸ਼ਾਮਲ ਹੋ ਕੇ ਇੰਗਲੈਂਡ ਰੀਟਰੰਡ ਹੋ ਗਿਆ। ਮੇਰੇ ਲਈ ਇਹ ਕੰਮ ਅਸੰਭਵ ਸੀ ਪਰ ਪਾਤਿਸ਼ਾਹਾਂ ਨੇ ਇਹ ਕੰਮ ਸੰਭਵ ਕਰ ਵਿਖਾਇਆ। ਮੈਨੂੰ ਵਿਦੇਸ਼ ਜਾਣ ਲਈ ਤਿਆਰ ਕਰਨ ਵਿਚ ਮੇਰੇ ਦਾਮਾਦ ਬੇਟੇ ਸੁਰਜੀਤ ਦਾ ਯਤਨ ਵੀ ਸੀ। ਨਹੀਂ ਮੈਂ ਤਾਂ ਵਿਦੇਸ਼ ਜਾਣ ਤੋਂ ਗੁਰੇਜ਼ ਕਰਦਾ ਸੀ। ਯੂ.ਕੇ. ਵਿਚ ਬਹੁਤ ਸਾਰੇ ਸਮਾਗਮਾਂ 'ਚ ਹਿੱਸਾ ਲਿਆ। ਮਨ ਨੂੰ ਹੋਰ ਹੁਲਾਰਾ ਮਿਲਿਆ, ਸ਼ਿਅਰ ਕਹਿਣ ਦਾ। ਆਪਣੀਆਂ ਅੱਖਾਂ ਨਾਲ ਵੇਖਿਆ, ਮਾਣਿਆਂ, ਮਹਿਸੂਸਿਆ ਸਤਿਗੁਰੂ ਜੀ ਦਾ ਪਵਿੱਤਰ ਸੰਗ। ਅਨੁਕੂਲ ਵਾਤਾਵਰਨ ਸ਼ਿਅਰ ਕਹਿਣ ਵਿਚ ਸਹਾਈ ਹੁੰਦਾ ਹੈ। ਹੋਰ ਵੀ ਸੂਖ਼ਮ ਵਿਚਾਰਾਂ ਦਾ ਪਰਵਾਹ ਮਨ ਵਿਚ ਅੰਕਤ ਹੁੰਦਾ ਗਿਆ। ਇਸੇ ਸਾਲ ਨਵੰਬਰ ਵਿਚ ਹੀ ਭੈਣੀ ਸਾਹਿਬ ਕਿਸੇ ਸਮਾਗਮ ਵਿਚ ਹਿੱਸਾ ਲੈਣ ਗਿਆ, ਜਦੋਂ ਤਿਆਰ ਹੋ ਕੇ ਤੁਰਨ ਲੱਗਿਆ ਤਾਂ ਨੱਕ ਵਿਚੋਂ ਬੇਤਿਹਾਸਾ ਖ਼ੂਨ ਵਹਿ ਤੁਰਿਆ ਤਾਂ ਬੰਦਾ 'ਪੰਛੀ' ਲੁਧਿਆਣਾ ਹਸਪਤਾਲ ਵਿਚ ਜ਼ੇਰੇ ਇਲਾਜ ਇਕ ਹਫ਼ਤਾ ਬੁਰੀ ਹਾਲਤ ਵਿਚ ਰਿਹਾ। ਛੁੱਟੀ ਮਿਲੀ, ਸਰੀਰ ਬੜਾ ਔਖਾ ਸੰਭਲਿਆ। ਪਰ ਜਿਸ ਕੋ ਰਾਖੇ ਸਾਈਆਂ ਮਾਰ ਸਕੇ ਨਾ ਕੋਏ, 'ਪੰਛੀ' ਬਚ ਗਿਆ। ਫੇਰ ਫੜਫੜਾਉਣ ਲੱਗ ਪਿਆ। ਕ੍ਰਿਪਾ ਤਾਂ ਸਤਿਗੁਰੂ ਜੀ ਦੀ ਹੀ ਹੋਈ। ਤੰਦਰੁਸਤੀ ਲਈ ਅਰਦਾਸ ਬੇਨਤੀ ਕਰਦੇ ਹੀ ਰਹੀਦਾ ਹੈ ਕਦੇ ਸਨਮੁੱਖ, ਕਦੇ ਚੁੱਪ-ਚੁਪੀਤੇ ਬੇਨਤੀ ਹੁੰਦੀ ਰਹਿੰਦੀ ਹੈ। ਬੱਚੇ ਵੀ ਤਾਂ ਅਰਦਾਸਾਂ ਕਰਦੇ ਹਨ ਮੇਰੇ ਵਾਸਤੇ। ਪਿਆਰੇ ਹਨ ਬਹੁਤ। ਸਤਿਗੁਰੂ ਜੀ ਹੀ ਤਾਂ ਸਹਾਰਾ ਹਨ, ਸੰਕਟ ਟਾਲਦੇ ਹਨ, ਦਿਆਲੂ ਹਨ। ਜਿਵੇਂ ਦੁੱਖ ਵਿਚ ਬੰਦਾ ਬਹੁਤਾ ਰਾਮ ਰਾਮ ਕਰਦਾ ਹੈ ਬੱਸ ਇਵੇਂ ਜਾਣੋ। ਗ਼ਜ਼ਲਾਂ ਦੇ ਸ਼ਿਅਰਾਂ ਵਿਚ ਹੋਰ ਸ਼ਿੱਦਤ, ਹੋਰ ਦਰਦ, ਹੋਰ ਨਿਖਾਰ ਆਇਆ। ਰਹਿਮਤ ਹੈ ਮਾਲਕਾਂ ਦੀ। 'ਪੰਛੀ' ਤਾਂ ਸੱਚਮੁੱਚ ਹੀ ਵਿਚਾਰਾ ਜਿਹਾ ਹੀ ਹੈ, ਕੋਈ ਬਹੁਤੀ ਤਕੜੀ ਚੀਜ਼ ਨਹੀਂ ਪਰ ਜੀਵਨ ਵਿਚ ਡਟਿਆ ਹੋਇਆ, ਗੁਰੂ ਆਸਰੇ। ਵੇਖ ਲਵੋ ਜੀ ਕੈਸਾ ਤਜਰਬਾ

ਹੋਇਆ ਹੈ। ਸਤਿਗੁਰੂ ਜੀ ਦਾ ਇਕ ਉਪਦੇਸ਼ ਹੈ—ਹਿੰਦੀ ਕਵੀ ਅਨੁਸਾਰ—"ਤੂ ਦੁੱਖ ਸੇ ਕਿਉਂ ਘਬਰਾਤਾ ਹੈ, ਯਹ ਦੁੱਖ ਤੋ ਆਤਾ ਜਾਤਾ ਹੈ।" ਢਾਰਸ ਦਿੰਦਾ ਰਿਹਾ —ਜੇ ਬਹਾਰਾਂ ਨਹੀਂ ਠਹਿਰਦੀਆਂ ਤਾਂ ਖ਼ਿਜ਼ਾਵਾਂ ਵੀ ਨਹੀਂ ਰਹਿੰਦੀਆਂ। ਇਹ ਸਭ ਆਣ-ਜਾਣ ਵਾਲੀਆਂ ਹਨ। ਸਥਿਰ ਥੋੜ੍ਹਾ ਹੀ ਨੇ। ਸਤਿਗੁਰੂ ਜੀ ਦੇ ਪਵਿੱਤਰ ਬਚਨ ਅੰਗ-ਸੰਗ ਹੋਣ, ਬੰਦਾ ਫੇਰ ਨਹੀਂ ਹਾਰਨ ਦਾ। ਇਹੋ ਤਾਂ ਆਸਾ ਹੈ ਜੋ ਸੰਗਤਾਂ ਨੂੰ ਮਿਲਿਆ ਹੈ। ਹੁਣ ਕਦੇ ਮੁਹਾਲੀ, ਕਦੇ ਮਾਲੇਰਕੋਟਲਾ ਪਰ ਬਹੁਤਾ ਮੁਹਾਲੀ ਹੀ ਵਿਚਰਿਆ। ਕੁਝ ਗ਼ਜ਼ਲਾਂ ਮੁਕੰਮਲ ਵੀ ਕੀਤੀਆਂ ਪਰ ਪੁਸਤਕ ਜੋਗੀਆਂ ਨਹੀਂ ਸਨ। ਚਾਲ ਬਹੁਤ ਧੀਮੀ ਸੀ। ਵਿਚਾਰ ਪੱਕਾ ਸੀ। ਸਵ. ਕਵੀ ਪ੍ਰੀਤਮ ਸਿੰਘ ਦੇ ਭੋਗ 'ਤੇ ਗਿਆ ਦਰਸ਼ਨ-ਦੀਦਾਰ ਹਿਤ, ਜੂਨ ਦਾ ਮਹੀਨਾ ਸੀ। ਮੈਂ ਸਭ ਮਿੱਤਰ ਸੰਤ ਪਿਆਰਿਆਂ ਨੂੰ ਮਿਲ-ਮਿਲਾ ਕੇ ਸਤਿਗੁਰੂ ਜੀਆਂ ਨੂੰ ਨਮਸਕਾਰ ਕਰ ਮੁਹਾਲੀ ਪਰਤਿਆ। ਭੋਗ ਸਮਾਪਤੀ ਤੋਂ ਪਹਿਲਾਂ ਹੀ ਉਠਿਆ ਕਿਉਂਕਿ ਸਮੇਂ ਸਿਰ ਮੁਹਾਲੀ ਪਰਤਣਾ ਸੀ ਤੇ ਸਿਹਤ ਬਹੁਤਾ ਬੈਠਣ ਦੀ ਆਗਿਆ ਨਹੀਂ ਸੀ ਦਿੰਦੀ।

ਹੁਣ ਕੀ ਹੋਇਆ—26-7-2002 ਨੂੰ ਸਵੇਰੇ 8.30 ਵਜੇ ਦਿਲ ਦਾ ਨੁਕਸ ਪੈਣ ਕਾਰਨ ਪਾਸੇ 'ਤੇ ਅਟੈਕ ਹੋ ਗਿਆ। ਇਹ ਅਚਾਨਕ ਹੀ ਹੋ ਗਿਆ। ਇਸ ਤਰ੍ਹਾਂ ਹੋਣ ਦੀ ਕੋਈ ਆਸ ਨਹੀਂ ਸੀ। ਖ਼ੈਰ ਸਮਾਂ ਕਰੂਰ ਹੋਵੇ ਹਰ ਆਫ਼ਤ ਆ ਚਿੰਬੜਦੀ ਹੈ। ਮੇਰੀ ਬੇਟੀ 'ਰਾਣੀ' ਘਰ ਸੀ ਇਕਦਮ ਉਸ ਇੰਤਜ਼ਾਮ ਕਰ ਪੜੋਸੀ ਸ.ਸੁਖਦੇਵ ਸਿੰਘ ਦੀ ਕਾਰ ਵਿਚ 32 ਸੈਕਟਰ ਚੰਡੀਗੜ੍ਹ ਹਸਪਤਾਲ ਵਿਚ ਜਾ ਦਾਖਲ ਕਰਵਾਇਆ। ਮੇਰਾ ਵੱਡਾ ਜੁਆਈ ਇਕਬਾਲ ਸਿੰਘ ਵੀ ਤੁਰੰਤ ਹਸਪਤਾਲ ਪੁੱਜ ਗਿਆ। ਇਲਾਜ ਸ਼ੁਰੂ ਹੋ ਗਿਆ ਐਮਰਜੈਂਸੀ ਵਿਚ ਪਰ ਜਦੋਂ ਘਰੋਂ ਤੁਰਨ ਲੱਗੇ ਮੈਂ ਅਰਦਾਸ ਲਈ ਦੋਵੇਂ ਹੱਥ ਚੁੱਕਣ ਦਾ ਯਤਨ ਕੀਤਾ ਪਰ ਇਕੋ ਹੱਥ ਅਰਦਾਸ ਵਿਚ ਉਠਿਆ। ਮਨ ਵਿਚ ਆਇਆ, "ਦੋਏ ਕਰ ਜੋੜ ਕਰੀ ਅਰਦਾਸ, ਸਾਹਿਬ ਭਾਵੈਂ ਤਾਂ ਆਵੇ ਰਾਸ' ਪਰ ਹੱਥ ਤਾਂ ਇਕੋ ਚੁੱਕਿਆ ਗਿਆ ਹੈ। ਅਰਦਾਸ ਮਨਜ਼ੂਰ ਹੋਵੇ, ਸਾਹਿਬ ਇਕੋ ਹੱਥ ਦੀ। ਇਕਦਮ ਅਨੁਭਵ ਹੋਇਆ 'ਤੇਰੀ ਇਕੋ ਦੀ ਮਨਜ਼ੂਰ।' ਮੈਂ ਹੱਸ ਪਿਆ। ਸੁਖਦੇਵ ਸਿੰਘ ਕਹਿੰਦਾ, 'ਹੱਸਦੇ ਹੋ।' ਉਸ ਨੂੰ ਇਸ ਰਮਜ਼ ਦਾ ਕੀ ਪਤਾ, ਮੈਂ ਸਤਿਗੁਰੂ ਨੂੰ 'ਹੱਸਦਾ ਸੋਹਣਾ ਲੱਗਦਾ ਹਾਂ।' ਵਿਚਾਰੋ ਮਨ ਵਿਚ, ਸਤਿਗੁਰੂ ਜੀ ਮਨ ਬਿਰਤੀ ਕਿਵੇਂ ਕਾਇਮ ਕਰਦੇ ਹਨ। ਹਸਪਤਾਲ ਵਿਚ ਇਲਾਜ ਹੋਇਆ। ਕੁਝ ਦਿਨਾਂ ਬਾਅਦ ਘਰ ਆ ਗਏ। ਮਨ ਇਸ ਬਿਖੜੇ ਹਾਲਾਤ ਵਿਚ ਸਤਿਗੁਰਾਂ ਦੇ ਚਰਨਾਂ ਨਾਲ ਜੁੜਿਆ ਰਿਹਾ। ਡੋਲਿਆ ਨਹੀਂ। ਤਨ ਭਾਵੇਂ

ਬੀਮਾਰ ਪਰ ਮਨ ਨਹੀਂ। ਮਨ ਚੜ੍ਹਦੀ ਕਲਾ ਵਿਚ ਰਿਹਾ। ਸਤਿਗੁਰੂ ਜੀ ਨੂੰ ਯਾਦ ਕਰਨਾ ਹੀ ਤਾਂ ਬੰਦਗੀ ਵਰਗਾ ਹੁੰਦਾ ਹੈ। ਇਹ ਇਲਾਜ ਲੰਮਾ ਸੀ। ਹੋਈ ਗਿਆ —ਦਵਾਈਆਂ, ਟੀਕੇ, ਟੈਸਟ ਮੱਤ ਮਾਰ ਦਿੱਤੀ ਇਸ ਡਾਕਟਰੀ ਵਰਤਾਰੇ ਨੇ। ਸ਼ਿਅਰਾਂ ਦੀ ਸਿਰਜਣਾ ਨਹੀਂ ਛੱਡੀ। ਔਖ ਸੌਖ ਵਿਚ ਬੈਠ-ਉੱਠ ਕੇ। ਦਵਾਈਆਂ ਦਾ ਹੋਰ ਅਸਰ ਹੋਇਆ। ਪਿਸ਼ਾਬ ਰੁਕਾਵਟ ਨਾਲ ਆਉਣ ਲੱਗਾ। ਯੂਰਨ ਪਾਇਪ ਲੱਗ ਗਈ। ਇਕ ਹੋਰ ਮੁਸੀਬਤ—ਬੀਮਾਰੀ ਵਿਚ ਵਾਧਾ ਹੋਇਆ। ਤਕਲੀਫ਼ ਪੂਰੀ। ਅੰਦਰੋਂ ਬੀਮਾਰ ਨਹੀਂ ਹੋਇਆ। ਮਨ ਸਤਿਗੁਰਾਂ ਦੇ ਪਵਿੱਤਰ ਚਰਨਾਂ ਨਾਲ ਜੁੜਿਆ ਰਿਹਾ। ਤਨ ਦੀ ਹਾਲਤ ਹੋਰ ਖ਼ਰਾਬ ਜਿਵੇਂ ਬੰਦਾ ਖ਼ੂਬ ਸਾਣ 'ਤੇ ਚਾੜ੍ਹਿਆ ਜਾਵੇ ਹੋਰ ਲਿਸ਼ਕਦਾ ਹੈ। ਇਹ ਕਸ਼ਟ ਮੇਰੇ ਸ਼ਿਅਰਾਂ ਦੇ ਹਿਤ ਵਿਚ ਗਿਆ। ਮੰਨਣ ਦੀ ਬਾਤ ਹੈ।

ਹੁਣ ਪਰਿਵਾਰਕ ਹਾਲਾਤ ਨੇ ਐਸਾ ਮੋੜਾ ਮਾਰਿਆ, ਸਮੇਂ ਨੇ ਆਪਣਾ ਕ੍ਰੂਰ ਨਜ਼ਾਰਾ ਪੇਸ਼ ਕਰ ਦਿੱਤਾ। ਹਾਲਾਤ ਬਿਆਨ ਤੋਂ ਬਾਹਰ ਹੋ ਗਏ। ਸਮੇਂ ਨੇ ਭਿਆਨਕ ਦ੍ਰਿਸ਼ ਪੇਸ਼ ਕਰ ਦਿੱਤਾ ਪਰ ਸਤਿਗੁਰੂ ਸੱਚੇ ਪਾਤਿਸ਼ਾਹ ਨੇ ਫੇਰ ਨਾ ਡੋਲਣ ਦਿੱਤਾ। ਰਾਹ ਤਾਂ ਮਿਲਦਾ ਹੀ ਹੈ। ਇਕ ਸਹਾਰਾ ਟੁੱਟਦਾ ਹੈ ਤਾਂ ਦੂਸਰਾ ਮਿਲ ਜਾਂਦਾ ਹੈ। ਕ੍ਰਿਪਾ ਦ੍ਰਿਸ਼ਟੀ ਸਭ ਤੋਂ ਵੱਡੀ ਚੀਜ਼ ਹੈ। ਟੈਲੀਫੋਨ 'ਤੇ ਸਤਿਗੁਰਾਂ ਨਾਲ ਸ਼ਬਦ ਸਾਂਝੇ ਹੋਏ। ਤਕੜੇ ਹੋ ਗਏ। ਸਤਿਗੁਰੂ ਜੀ ਦੀ ਮਿਹਰ ਹੋ ਗਈ, ਰਹਿਮਤ ਹੋ ਗਈ। ਰਾਹ ਰੋਸ਼ਨ ਹੋ ਗਿਆ, ਉਦਾਸ ਤਾਂ ਹੋਇਆ ਪਰ ਨਿਰਾਸ਼ ਨਹੀਂ। ਜੇ ਨਿਰਾਸ਼ ਹੋਈਏ ਤਾਂ ਤੇ ਮਰੀਏ। ਉਦਾਸੀ ਆਈ, ਦੂਰ ਹੋ ਗਈ ਫਿਰ ਤਕੜੇ ਹੋ ਗਏ। ਡਿੱਗ ਪਏ ਫਿਰ ਉਠੇ ਪੱਲਾ ਝਾੜ ਤੁਰ ਪਏ। ਇਹ ਹੀ 'ਸਬਰ-ਸ਼ੁਕਰ' ਵਾਲਾ ਉਪਦੇਸ਼ ਹੈ। ਹਿੰਮਤ ਨਹੀਂ ਹਾਰੀ, ਆਸਰਾ ਕਿਉਂ ਜੋ ਸਤਿਗੁਰੂ ਜੀ ਦੇ ਪਵਿੱਤਰ ਬਚਨ ਬਲਾਸਾਂ 'ਤੇ ਹੋ ਗਿਆ।

20-4-2003 ਨੂੰ ਅਮਰਜੀਤ, ਸ਼ੰਤ, ਸਤਵੰਤ ਕਨੇਡਾ ਤੋਂ ਆ ਗਏ। ਹਰ ਤਰ੍ਹਾਂ ਦਾ ਵਿਚਾਰ ਹੋਇਆ। ਸੁਰਜੀਤ ਸਿੰਘ ਨਾਲ ਵਿਚਾਰ ਹੁੰਦਾ ਰਿਹਾ। ਇਥੇ ਹਾਲਾਤ ਬਹੁਤ ਦੁਵਿਧਾ ਵਾਲੇ ਸਨ। ਵਿਦੇਸ਼ ਜਾਣਾ ਹੈ ਜਾਂ ਇਥੇ ਰਹਿਣਾ ਹੈ। ਵਿਦੇਸ਼ ਵੀਜ਼ਾ ਆਦਿ ਨਾਲ ਬੱਝਾ ਹੁੰਦਾ ਹੈ। ਸਰੀਰ ਦੀ ਢਿੱਲ-ਮੱਠ ਹੈ। ਸਮੇਂ ਦੀ ਭਿਆਨਕਤਾ ਮੂੰਹ ਅੱਡੀ ਖਲੋਤੀ ਹੈ। ਇਹ ਕੰਮ ਕਿਵੇਂ ਹੋਵੇਗਾ ? ਪਰ ਅਮਰਜੀਤ ਬਹੁਤ ਤਕੜੇ ਵਿਚਾਰਾਂ ਵਾਲੀ ਹੈ। ਸਭ ਕੰਮ ਵਿਚਾਰ ਨਾਲ ਨਜਿੱਠਣ ਵੱਲ ਤੁਰਦੇ ਰਹੇ। ਪਾਤਿਸ਼ਾਹਾਂ ਦੀ ਕ੍ਰਿਪਾ ਨਾਲ ਅਰਦਾਸ ਕਰ ਅਰਜ਼ ਬੇਨਤੀ ਕੀਤੀ ਮਨੋ ਲਾ

ਕੇ। ਫੇਰ ਮਨ ਨੇ ਕਿਹਾ—"ਸਤਿਗੁਰੂ ਜੀ ਦੀ ਕ੍ਰਿਪਾ ਨਾਲ ਰਾਹ ਤਾਂ ਨਿਕਲੇਗਾ ਹੀ।" ਇਵੇਂ ਹੋਇਆ। ਅਮਰਜੀਤ ਨੇ ਆਪਣੇ ਕੰਮ ਕਾਰ ਨਜਿੱਠ ਲਏ। ਸਕੂਲੋਂ ਛੁੱਟੀ ਦਾ ਇੰਤਜ਼ਾਮ ਕਰ ਲਿਆ। ਮੇਰੇ ਇਲਾਜ ਵੱਲ ਵੀਂ ਧਿਆਨ ਦਿੱਤਾ। ਸਤਿਗੁਰੂ ਹੀ ਬਲ ਬਖ਼ਸ਼ਦੇ ਹਨ। ਬੰਦਾ ਤਾਂ ਸਮੇਂ ਦੇ ਹੱਥਾਂ ਵਿਚ ਖਿਡੌਣੇ ਵਾਂਗ ਹੈ ਜਿੱਧਰ ਮਰਜ਼ੀ ਵਗਾਹ ਮਾਰੇ।

ਹੁਣ ਇਕ ਹੋਰ ਅਫਸੋਸ ਵਾਲੀ ਗੱਲ ਹੋ ਗਈ। ਸੁਰਜੀਤ ਸਿੰਘ ਦੀ ਮਾਤਾ ਜੀ ਗੁਰਬਚਨ ਕੌਰ 2-6-2003 ਨੂੰ ਸੁਰਗਵਾਸ ਹੋ ਗਏ। ਬੜਾ ਅਫਸੋਸ ਹੋਇਆ। ਅਮਰਜੀਤ ਬੱਚਿਆਂ ਸਮੇਤ ਪਰਿਵਾਰ ਦੇ ਇਸ ਦੁੱਖ ਵਿਚ ਸ਼ਾਮਲ ਹੋ ਗਈ। ਹੁਣ ਸੁਰਜੀਤ ਵੀ ਕਨੇਡਾ ਤੋਂ ਆਣ ਦਾ ਵਿਚਾਰ ਕਰਨ ਲੱਗਿਆ ਹੈ। ਉਹ ਹੁਣ ਆਪਣੀ ਮਾਤਾ ਜੀ ਦੇ ਭੋਗ ਤੱਕ ਪੰਜਾਬ ਆਵੇਗਾ। ਉਸ ਲਈ ਇਹ ਜ਼ਰੂਰੀ ਸੀ। ਮਾਪੇ ਕਿਤੋਂ ਥਿਆਉਂਦੇ ਹਨ। ਭਾਵੇਂ ਬਹੁਤ ਮੁਸ਼ਕਿਲਾਂ ਸਨ ਪਰ ਸਮੇਂ ਸਿਰ ਆ ਗਿਆ ਤੇ ਭਰਾਵਾਂ ਨਾਲ ਸਾਰਾ ਵਿਹਾਰ ਰਾਏ ਨਾਲ ਹੁੰਦਾ ਰਿਹਾ। ਮੈਂ ਤਾਂ ਜਾਣ ਤੋਂ ਅਸਮਰਥ ਸੀ। ਹੋਰ ਕੰਮ ਤੋਂ ਵਿਹਲਾ ਹੋ ਉਹ ਰਹਿੰਦੇ ਕੰਮ ਵੱਲ ਧਿਆਨ ਦੇਣ ਲੱਗਾ। ਮੇਰੇ ਵੀਜ਼ਾ ਵਾਲੇ ਕਾਗਜ਼ਾਤ ਤਿਆਰ ਕਰ ਸਭ ਕੁਝ ਸਮਝ ਸਮਝਾ ਜਾਣ ਦੀ ਤਿਆਰੀ ਹੋ ਗਈ। ਜਦੋਂ ਵੀਜ਼ਾ ਲੱਗ ਗਿਆ ਤਾਂ ਇਹ ਚਿੰਤਾ ਵੀ ਮੁੱਕੀ। ਇਹ ਦੁਵਿਧਾ ਵੀ ਸਤਿਗੁਰੂ ਹੀ ਦੂਰ ਕਰਦੇ ਹਨ। ਬੜੀ ਮਾੜੀ ਚੀਜ਼ ਹੈ ਦੁਵਿਧਾ। ਇਹ ਵੀ ਦ੍ਰਿਸ਼ ਸਾਫ਼ ਹੋ ਗਿਆ। ਕਿੱਸਾ ਕੋਤਾ ਕੀ ਸਾਰਾ ਕੰਮ ਸੰਮ ਔਪ ਕਰਕੇ 15-8-2003 ਨੂੰ ਕਨੇਡਾ ਵਾਸਤੇ ਕੂਚ ਹੋ ਗਿਆ। ਬੜੇ ਭਾਰੇ ਮਨ ਨਾਲ ਮੁਹਾਲੀ ਤੋਂ ਰਵਾਨਗੀ ਹੋਈ। ਪਰ ਚਾਰਾ ਕੋਈ ਨਹੀਂ ਸੀ ਜਾਣ ਤੋਂ ਬਿਨਾਂ। ਉਦੋਂ ਭਾਵੇਂ ਇੰਜ ਮਹਿਸੂਸ ਕੀਤਾ ਸੀ ਪਰ ਇਹ ਵੀ ਮੇਰੀ ਰਚਨਾ ਦੇ ਹਿਤ ਵਿਚ ਗਿਆ। 17-8-2003 ਨੂੰ ਟਰਾਂਟੋ ਏਅਰਪੋਰਟ ਕਨੇਡਾ ਜਾ ਉਤਰੇ ਹਵਾਈ ਜਹਾਜ਼ੋਂ। ਕਿਆ ਬਾਤਾਂ ਕਨੇਡਾ ਦੀਆਂ। ਵੰਡਰਫੁੱਲ ਦੇਸ਼ ਹੈ। ਬੱਸ ਐਨਾ ਹੀ ਬਹੁਤ ਹੈ ਇਸ ਦੇਸ਼ ਬਾਰੇ। ਹਰ ਤਰ੍ਹਾਂ ਨਾਲ ਵਾਤਾਵਰਨ ਬਿਲਕੁਲ ਹੀ ਹੋਰ ਤਰ੍ਹਾਂ ਦਾ। ਬੜੀ ਔਖ ਨਾਲ ਆਪਣੇ ਆਪ ਨੂੰ ਹਾਲਾਤ ਤੇ ਵਾਤਾਵਰਨ ਦੇ ਅਨੁਕੂਲ ਕੀਤਾ। ਬੱਚਿਆਂ ਨੇ ਹਰ ਤਰ੍ਹਾਂ ਦੀ ਸਹੂਲਤ ਪੈਦਾ ਕਰ ਦਿੱਤੀ। ਜੋ ਇਕ ਮੇਰੇ ਵਰਗੇ ਬੰਦੇ ਲਈ ਜ਼ਰੂਰੀ ਸੀ—ਪੰਜਾਬੀ ਅੰਗਰੇਜ਼ੀ ਅਖ਼ਬਾਰ, ਰੇਡੀਓ ਆਦਿ ਤੇ ਹੋਰ ਸਹੂਲਤਾਂ। ਮਨ ਫੇਰ ਉਡਾਰੀਆਂ ਮਾਰਨ ਲੱਗਾ। ਹੁਣ ਤਕ ਮੈਂ 25 ਕੁ ਗ਼ਜ਼ਲਾਂ ਪੂਰੀਆਂ ਕਰ ਲਈਆਂ ਸਨ। ਮਨ ਵਿਚ ਆਇਆ। 'ਕ੍ਰਿਪਾ' ਲਈ ਅਰਦਾਸ ਬੇਨਤੀ ਕਰੀਏ ਤਾਂ ਜੋ ਇਹ

ਲਮਕਿਆ ਕਾਰਜ ਪੂਰਾ ਹੋ ਜਾਵੇ। ਜਿਵੇਂ ਮਨ ਦੀ ਅਵਸਥਾ ਨੂੰ ਕੋਈ ਮੋੜਾ ਵੱਜਾ ਹੋਵੇ। ਇਵੇਂ ਹੋਇਆ ਇਹ ਗੱਲ 17-7-2004 ਦੀ ਹੈ। 17-7-1994 ਨੂੰ ਸ਼ਾਦੀ ਸੀ, ਅਮਰਜੀਤ ਦੀ। ਵਿਆਹ ਦੀਆਂ ਗੱਲਾਂ ਕਰਦਿਆਂ ਅਚਾਨਕ ਹੀ ਗ਼ਜ਼ਲ ਦਾ ਮਤਲਾ ਹੋਇਆ:

ਹੁੰਦੇ ਬੜੇ ਦਿਆਲ ਸਤਿਗੁਰੂ
ਸੰਕਟ ਦਿੰਦੇ ਟਾਲ ਸਤਿਗੁਰੂ

ਸਤਿਗੁਰੂ ਵਾਲੀ ਰਦੀਫ਼-ਤੁਕਾਂਤ-ਇੰਝ ਸਤਿਗੁਰੂ ਦੀ ਸਿਫ਼ਤ ਸਲਾਹ ਵਾਲੀ ਧਾਰਾ ਸ਼ੁਰੂ ਹੋ ਗਈ। ਇਹ ਰਚਨਾ ਫੁਹਾਰੇ ਵਾਂਗ ਫੁੱਟ ਕੇ ਵਹਿ ਤੁਰੀ। ਇਕ ਹਫ਼ਤੇ ਵਿਚ ਹੀ 63 ਸ਼ਿਅਰ ਆਖੇ ਗਏ। ਫਿਰ ਦੂਜੀ ਗ਼ਜ਼ਲ ਦਾ ਮਤਲਾ ਅਰੰਭ ਹੋਇਆ:

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਇਸ ਵਿਚ ਸਤਿਗੁਰੂਆਂ ਦੀ ਦਿੱਤੀ ਮੱਤ ਦੀਆਂ ਹੀ ਬਾਤਾਂ ਆਣੀਆਂ ਸਨ ਜੋ ਸਮੇਂ ਸਮੇਂ 'ਤੇ ਮਿਲਦੀਆਂ ਰਹੀਆਂ ਹਨ। ਇਸ ਗ਼ਜ਼ਲ ਦੇ 60 ਕੁ ਦੇ ਨੇੜੇ ਤੇੜੇ ਸ਼ਿਅਰਾਂ ਦੀ ਰਚਨਾ ਹੋਈ ਜੋ 12 ਕੁ ਦਿਨਾਂ ਵਿਚ ਹੀ ਹੋ ਗਏ। ਕੋਈ ਔਖ ਨਹੀਂ। ਰਚਨਾ ਆਪ ਮੁਹਾਰੇ ਉਤਰਦੀ ਰਹੀ ਤੇ ਨਾਲ ਦੀ ਨਾਲ ਹੀ ਇਕ ਹੋਰ ਰਚਨਾ ਦਾ ਅਰੰਭ ਹੋ ਗਿਆ :

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਸੋ ਇਹ ਵੀ ਪਾਤਿਸ਼ਾਹਾਂ ਵੱਲੋਂ ਦਿੱਤੀਆਂ ਸਿੱਖ ਮੱਤਾਂ ਦਾ ਹੀ ਪ੍ਰਗਟਾਵਾ ਹੋਣਾ ਸੀ। ਇਸ ਰਚਨਾ ਦੇ 66 ਕੁ ਸ਼ਿਅਰ ਕਹੇ ਗਏ। ਸਮਾਂ 10 ਕੁ ਦਿਨਾਂ ਦਾ ਹੀ ਲੱਗਿਆ। ਇਹ ਰਚਨਾਵਾਂ ਨਦੀ ਦੇ ਵਹਾ ਵਾਂਗ ਉਤਰੀਆਂ। ਹੁਣ ਅਹਿਸਾਸ ਹੋਇਆ ਕਿ 'ਕ੍ਰਿਪਾ' ਕੈਸੀ ਚੀਜ਼ ਹੈ। ਜਦੋਂ ਸਤਿਗੁਰੂ ਦੀ ਕ੍ਰਿਪਾ ਹੋਵੇ ਤਾਂ ਉਹ ਕੰਮ ਸੁਖਾਲਾ, ਸੋਹਣਾ, ਸਾਰਥਕ, ਗੁਣਵੰਤ ਤੇ ਕਲਿਆਣਕਾਰੀ ਹੁੰਦਾ ਹੈ ਤੇ ਉਸ ਵਿਚ

ਬਰਕਤਾਂ ਵੀ ਢੇਰ ਸਾਰੀਆਂ ਹੋਣਗੀਆਂ। ਭਾਵੇਂ ਮਿਹਨਤ ਬਿਨਾਂ ਕੁਝ ਵੀ ਸੰਭਵ ਨਹੀਂ ਪਰ ਜੇ ਮਿਹਨਤ ਦੇ ਸਿਰ 'ਤੇ ਸਤਿਗੁਰੂ ਦੀ 'ਕ੍ਰਿਪਾ' ਦਾ ਹੱਥ ਹੋ ਜਾਵੇ ਤਾਂ ਇਸ ਗੱਲ ਦੀ ਕੋਈ ਰੀਸ ਨਹੀਂ। 50 ਗ਼ਜ਼ਲਾਂ ਵੀ ਪੂਰੀਆਂ ਹੋ ਗਈਆਂ। ਖਰੜਾ ਵੀ ਤਿਆਰ ਹੋ ਗਿਆ। ਲੰਮੇ ਜੀਵਨ ਅਭਿਆਸ ਤੋਂ ਬਾਅਦ ਹੀ ਮੈਨੂੰ ਤਾਂ ਪਤਾ ਲੱਗਾ ਹੈ ਇਸ ਰਮਜ਼ ਦਾ। ਚਲੋ 'ਦੇਰ ਆਇਦ, ਦਰੁਸਤ ਆਇਦ।' ਇਹ ਇੰਜ ਕਿਉਂ ਹੋਇਆ ?

ਮੇਰਾ 'ਪੜ੍ਹਿਆ ਲਿਖਿਆ ਵਿਦਵਾਨ ਹੋਣਾ' ਤੇ 'ਹੌਲੀ ਹੌਲੀ ਠੀਕ ਹੋਣਾ' ਦੀ ਸਮਝ ਆਉਣੀ। ਮੇਰੇ ਜੀਵਨ ਦਾ ਇਕ ਛੁਪਿਆ ਹੋਇਆ ਰਾਜ਼ ਹੈ ਜੋ ਮੈਂ ਬਹੁਤ ਹੀ ਸੰਖੇਪ ਰੂਪ ਵਿਚ ਬਿਆਨ ਕਰਨ ਦੀ ਇੱਛਾ ਰਖਦਾ ਹਾਂ ਕਿਉਂ ਜੋ ਇਹ ਮੇਰੇ ਜੀਵਨ ਵਿਚ ਇੰਜ ਹੀ ਵਾਪਰਿਆ ਹੈ।

ਮੇਰਾ ਜੱਦੀ ਪਿੰਡ ਕੰਗਣਵਾਲ (ਸੰਗਰੂਰ) ਤੇ ਨਾਨਕੇ ਪੰਜਗਰਾਈਆਂ ਫਤਹਿਗੜ੍ਹ (ਸੰਗਰੂਰ) ਇਹ ਦੋਵੇਂ ਪਿੰਡ ਰਿਆਸਤ ਮਾਲੇਰਕੋਟਲਾ ਦੇ ਵੱਡੇ ਪਿੰਡਾਂ ਵਿਚੋਂ ਹਨ। ਮੇਰੇ ਪਿਤਾ ਸ੍ਰੀ ਰਾਮ ਕਿਸ਼ਨ ਸਿੰਘ ਤੇ ਮਾਤਾ ਸ੍ਰੀਮਤੀ ਮੁਕੰਦ ਕੌਰ/ ਨੰਦ ਕੌਰ ਮੇਰੀ ਮਾਤਾ (ਬੇਬੇ) ਦੇ ਦੱਸਣ ਅਨੁਸਾਰ ਹੀ ਬੇਨਤੀ ਕਰਾਂਗਾ। ਮੈਂ ਜਦੋਂ ਮਾਂ ਨੂੰ ਦੱਸਿਆ ਬੇਬੇ ਮੈਂ ਬੀ.ਏ. ਪਾਸ ਕਰ ਲਈ ਹੈ ਤਾਂ ਉਹ ਆਖਣ ਲੱਗੀ —"ਲੈ ਪੁੱਤ ਸੁਣ, ਤੈਨੂੰ ਮੈਂ ਦੱਸਾਂ ਤੇਰੇ ਪੜ੍ਹੇ ਲਿਖੇ ਹੋਣ ਵਾਲੀ ਗੱਲ। ਤੇਰੀ ਮਾਸੀ ਸੀ ਨਾ ਨਾਮਧਾਰਨ ਬੋਪਾਰਾਮਾ ਵਾਲੀ (ਰਾਏਕੋਟ ਨੇੜੇ) ਮਾਨ ਕੁਰ ਉਹ ਮੈਨੂੰ ਮਿਲਣ ਵਾਸਤੇ ਆਈ ਕੰਗਣਵਾਲ। ਰਾਤ ਨੂੰ ਗੱਲਾਂ ਕਰਦੀ ਰਹੀ। ਅਸੀਂ ਸਾਰੀਆਂ ਭੈਣਾਂ ਬਥੇਰਾ ਦੁੱਖ ਸੁੱਖ ਕਰਦੀਆਂ ਸੀ ਜਦੋਂ ਮਿਲਦੀਆਂ ਸੀ। ਆਖਣ ਲੱਗੀ ਜੇ ਭੈਣ ਤੂੰ ਮੰਨੇ ਤਾਂ ਆਪਾਂ ਅਹਿਮਦਗੜ੍ਹ ਨੇੜੇ ਪਿੰਡ ਮਹੇਰਨਾ/ਮਹੋਲੀ ਉਥੇ ਸੰਤ ਹਿੰਮਤਪੁਰੇ ਵਾਲੇ ਕਰਮ ਸਿੰਘ ਹੁਰੀਂ ਆਏ ਹੋਏ ਨੇ, ਆਪਾਂ ਉਹਨਾਂ ਨੂੰ ਪੁੱਤਰ ਵਾਸਤੇ ਬੇਨਤੀ ਕਰਾਂਗੇ। ਉਹ ਸੰਤ ਨਾ, ਕਰਨੀ ਵਾਲੇ ਬੜੇ ਨੇ ਪੁੱਤਰ-ਦਾਨੀ ਨੇ। ਬੱਸ ਉਹ ਕਹਿ ਦੇਣ ਇਕ ਵਾਰੀ ਬੱਸ ਫੇਰ ਤਾਂ ਮੁਰਾਦਾਂ ਪੂਰੀਆਂ। ਮੈਂ ਆਖਿਆ, ਮੇਰੇ ਕੋਲ ਤਾਂ ਕੋਈ ਟੂਮ-ਛੱਲਾ ਹੈ ਨਹੀਂ ਦੇਣ ਵਾਸਤੇ। ਸੰਤ ਤਾਂ ਲੰਗਰ ਵਿਚ ਕੋਈ 'ਡੰਡੀ' ਪਾਣਾ ਆਖਦੇ ਹਨ। ਹਾਂ, ਮੇਰੇ ਕੋਲ ਇਕ ਚਾਂਦੀ ਦਾ ਰੁਪਿਆ ਹੈਗਾ ਆਪਣਾ, ਨਾਲੇ ਮੇਰੇ ਕੋਲ ਕੋਈ ਸਫੈਦ ਕੱਪੜਾ ਲੀੜਾ ਵੀ ਨਹੀਂ। ਫੇਰ ਕਿਵੇਂ ਹੋਊ। ਭੈਣ ਤੂੰ ਚੱਲ ਆਪਾਂ ਅਰਜ਼ ਜ਼ਰੂਰ ਕਰਨੀ ਹੈ। ਮੈਂ ਆਖਿਆ ਸੀਤੋ (ਭੈਣ) ਦੇ ਬਾਈ ਨੇ ਨਾ ਜਾਣ ਦਿੱਤਾ। ਉਹ ਕਹਿੰਦੀ—ਲੈ ਭਾਈਏ ਤੋਂ ਤਾਂ ਮੈਂ ਪੁੱਛ ਲੂੰ। ਜਵਾਬ ਨੀ ਦਿੰਦਾ ਆਪਾਂ

ਨੂੰ। ਲੈ ਪੁੱਤ ਕਰਤਾਰ ਸੀਤੋ ਓਦੋਂ ਤਿੰਨ ਕੁ ਸਾਲਾਂ ਦੀ ਸੀ ਲੈ ਅਸੀ ਦੋਵੇਂ ਭੈਣਾਂ ਮਹੇਰਨੇ ਪਿੰਡ ਜਿਥੇ ਸੰਤ ਆਏ ਹੋਏ ਸਨ। ਨਾਲ ਈ ਐ ਆਪਣੀ ਨਹਿਰੋਂ ਪਾਰ। ਚਲੀਆਂ ਗਈਆਂ। ਸਵੇਰੇ ਹੀ ਪਹਿਲਾਂ ਸੰਤਾਂ ਨੂੰ ਮੱਥਾ ਟੇਕਿਆ। ਜਦੋਂ ਉਹ ਬਾਹਰ ਆਏ ਪਾਠ ਕਰਨ ਤੋਂ ਬਾਅਦ। ਇਕ ਰੁਪਈਆ ਚਾਂਦੀ ਦਾ ਪੁੱਤ ਤੈਨੂੰ ਮੈ ਦੱਸਾਂ ਸੁਣਦੈਂ ਨਾ ਚੰਗੀ ਤਰ੍ਹਾਂ। ਮਾਨ ਕੁਰ ਭੈਣ ਆਖਣ ਲੱਗੀ—"ਸੰਤ ਜੀ ਇਹ ਮੇਰੀ ਵੱਡੀ ਭੈਣ ਹੈ ਨੰਦ ਕੁਰ ਇਸ ਦੇ ਪਹਿਲਾਂ ਇਕ ਲੜਕੀ ਹੈ ਤਿੰਨ ਕੁ ਸਾਲਾਂ ਦੀ, ਬੇਟੇ ਦੀ ਕ੍ਰਿਪਾ ਕਰੋ। ਲੈ ਕਰਤਾਰ ਸੰਤਾਂ ਨੇ ਬਚਨ ਕੀਤਾ—"ਚੰਗਾ ਭਾਈ ਸਾਲ ਕੁ ਨੂੰ ਮੁੰਡਾ ਹੋ ਜੂ, ਸਤਿਗੁਰੂ ਜੀ ਕ੍ਰਿਪਾ ਕਰਨਗੇ। ਬੜਾ ਪੜ੍ਹਿਆ ਲਿਖਿਆ, ਵਿਦਵਾਨ ਹੋਵੇਗਾ। ਲੈ ਪੁੱਤ ਤੇਰਾ 'ਜਰਮ' (ਉਹ ਜਨਮ ਨੂੰ 'ਜਰਮ' ਹੀ ਆਖਦੀ ਹਮੇਸ਼ਾ ਮੇਰੀ ਮਾਂ (ਬੇਬੇ)। ਹੋਇਆ ਦਿਨ ਬੁੱਧਵਾਰ, ਸਵੇਰੇ ਨੌਂ ਵਜੇ ਸਵੇਰ, ਸੰਗਰਾਂਦੀ ਦਸ ਹਾੜ੍ਹ ਨੂੰ।" ਸਾਲ ਉਸ ਨੇ ਮੈਨੂੰ ਕਦੇ ਦੱਸਿਆ ਨਹੀਂ, ਬੱਸ ਉਸ ਦਾ ਹਿਸਾਬ ਸੀ—ਤੂੰ ਫਲਾਂ ਦੀ ਕੁੜੀ ਤੋਂ ਦੋ ਸਾਲ ਛੋਟਾ, ਫਲਾਣੇ ਮੁੰਡੇ ਤੋਂ ਢਾਈ ਸਾਲ ਵੱਡਾ ਤੇ ਉਸ ਦੇ ਮੇਰੀਆਂ ਮਾਸੀਆਂ, ਮਾਮਿਆਂ ਦੇ ਮੁੰਡੇ ਕੁੜੀਆਂ ਦੇ ਜਨਮ ਇਵੇਂ ਯਾਦ ਸਨ। ਯਾਦਾਸ਼ਤ ਕਮਾਲ। ਪੜ੍ਹਾਈ ਕਿਵੇਂ ਕੀਤੀ ਬੜੀ ਟੁੱਟ ਭੱਜ ਵਿਚ ਹੀ ਪਰ ਜਨਮ ਦਾ ਵਰ ਦੇਣ ਤੋਂ ਪਹਿਲਾਂ ਹੀ ਸੰਤਾਂ ਦਾ ਭਵਿੱਖ ਵਾਕਈ ਪੂਰਾ ਹੋਇਆ ਪਰ ਵਰਤਮਾਨ ਸਤਿਗੁਰੂ ਜੀ ਦੀ ਨਜ਼ਰ ਵੀ ਨਾਲ ਦੀ ਨਾਲ ਰਹੀ ਹੈ। ਪਵਿੱਤਰ ਬਚਨਾਂ ਦਾ ਸਹਾਰਾ ਦਿੰਦੇ ਰਹੇ ਹਨ। ਲਵੋ ਹੁਣ—ਹੌਲੀ ਹੌਲੀ ਠੀਕ ਹੋਣ ਵਾਲੀ ਗੱਲ ਦੀ ਵਾਰਤਾ ਸੰਖੇਪ ਵਿਚ—ਇਹ ਸਮਾਂ 1955 ਦਾ ਸਮਝੋ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦਾ ਦੌਰਾ ਇਸ ਪਾਸੇ ਵੱਲ ਸੀ ਤੇ ਉਹ ਵੱਡੇ ਚੱਕ (ਮਾਲੇਰਕੋਟਲਾ) ਆਏ ਹੋਏ ਸਨ। ਮੌਸਮ ਸਿਆਲ ਦਾ ਹੀ ਸੀ। ਮੈਂ ਓਦੋਂ ਨਾਨਕੇ ਪਿੰਡ ਪੰਜਗਰਾਈਆਂ ਹੀ ਸੀ। ਮੇਰੇ ਮਾਮਾ ਜੀ ਸ.ਹਰਦੇਵ ਸਿੰਘ ਜੀ ਪਰਿਵਾਰ ਸਮੇਤ 1947 ਤੋਂ ਬਾਅਦ ਬਾਰ ਜ਼ਿਲ੍ਹਾ ਲਾਇਲਪੁਰ ਚੱਕ ਨੰਬਰ 301 ਵਿਚੋਂ ਆ ਕੇ ਜੱਦੀ ਪਿੰਡ ਰਹਿ ਰਹੇ ਸਨ। ਮੇਰੇ ਵੱਡੇ ਮਾਮਾ ਗਿਆਨੀ ਗੁਰਦੇਵ ਸਿੰਘ ਜੀ ਰਾਏਕੋਟ ਨਿਵਾਸ ਰਖਦੇ ਸਨ। ਮਾਮਾ ਜੀ ਆਖਣ ਲੱਗੇ ਲੈ ਕਰਤਾਰ ਸਿੰਘ ਤੂੰ ਜਾ ਸਤਿਗੁਰੂ ਜੀ ਨੂੰ ਚਰਨ ਪ੍ਰਾਣ ਲਈ ਅਰਜ਼ ਕਰੋ ਤਾਂ ਬਹੁਤ ਹੀ ਚੰਗਾ ਹੋਵੇਗਾ। ਮੈਂ ਸਾਈਕਲ 'ਤੇ ਵੱਡੇ ਚੱਕ ਪੁੱਜ ਗਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਖੁੱਲ੍ਹੇ ਜਿਹੇ ਵਰਾਂਡਾ ਨੁਮਾ ਮਕਾਨ ਵਿਚ ਇਕ ਮੰਜੇ 'ਤੇ ਬਿਰਾਜਮਾਨ ਸਨ ਤੇ ਪੰਡਤ ਗੁਪਾਲ ਸਿੰਘ ਜੀ ਨਾਲ ਬੈਠੇ ਕਿਸੇ ਗ੍ਰੰਥ 'ਤੇ ਵਿਚਾਰ ਵਟਾਂਦਰਾ ਕਰ

ਰਹੇ ਸਨ। ਸਮਾਂ ਤਾਂ ਦੁਪਹਿਰ ਜਿਹੇ ਦਾ ਹੀ ਸੀ। ਮੈਨੂੰ ਇਹ ਵੀ ਯਾਦ ਹੈ ਗੁਰੂ ਤੇਗ਼ ਬਹਾਦਰ ਜੀ ਬਾਰੇ ਕੋਈ ਵਾਰਤਾ ਚੱਲ ਰਹੀ ਸੀ ਕਿ ਗੁਰੂ ਜੀ ਕਿਸ ਰਸਤੇ ਦਿੱਲੀ ਨੂੰ ਗਏ ਜਦੋਂ ਸ਼ਹੀਦੀ ਸਾਕਾ ਵਾਪਰਿਆ। ਕੁਝ ਕੁ ਸੰਗਤ ਦਰੀ 'ਤੇ ਬੈਠੀ ਸੀ ਹਾਜ਼ਰੀ ਵਿਚ। ਮੈਂ ਵੀ ਵਿਚੇ ਬੈਠ ਗਿਆ। ਇਕ ਪੰਡਤ ਜੀ ਉਠ ਕੇ ਆਖਣ ਲੱਗੇ—"ਅੱਛਾ ਮਹਾਰਾਜ ਜ਼ੀ ਆਗਿਆ ਦੇਵੋ ਜਾਣ ਦੀ।" ਸਤਿਗੁਰੂ ਜੀ ਉਹਨਾਂ ਵੱਲ ਨਿਗਾਹ ਕਰਕੇ ਫਰਮਾਇਆ—"ਆਪਣੇ ਮੂੰਹ ਨਾਲ ਕਿਵੇਂ ਆਖ ਦਈਏ ਕਿ ਤੁਸੀਂ ਜਾਓ !" ਕੈਸਾ ਤਰਜ਼ੇ ਬਿਆਨ ! ਮੈਂ ਵੀ ਖੜ੍ਹਾ ਹੋ ਗਿਆ ਉਦੋਂ ਹੀ। ਮੇਰੇ ਤੇ ਇਸ ਵਾਕਿ ਦਾ ਅਣਿਆਲੇ ਤੀਰ ਵਾਂਗ ਅਸਰ ਹੋਇਆ। ਭਾਵੇਂ ਇਹ ਸ਼ਬਦ ਪੰਡਤ ਜੀ ਨੂੰ ਹੀ ਆਖੇ ਗਏ ਸਨ। ਸਦੀਵੀ ਅਸਰ ਅੰਦਾਜ਼ ਮੇਰੇ 'ਤੇ ਹੋ ਗਏ

ਪਹਿਲੀ ਝਲਕ ਹੀ ਮੇਰਾ ਮਹਿਬੂਬ ਬਣਿਆ
ਯਾਦ ਰਹੇਗਾ ਸਦਾ ਪਿਆਰ ਤੇਰਾ

ਮੈਂ ਇਹ ਕਿਸੇ ਕਵਿਤਾ ਵਿਚ ਅੰਕਿਤ ਕੀਤਾ ਹੈ ਜੋ ਮੇਰੀ ਪੁਸਤਕ 'ਚਰਨ ਭੇਟ' ਵਿਚ ਪ੍ਰਕਾਸ਼ਤ ਹੋਈ ਹੈ। ਮੈਨੂੰ ਆਖਣ ਲੱਗੇ, "ਹਾਂ ਬਈ ਤੂੰ ਦੱਸ ?" ਮੈਂ ਆਪਣੇ ਮਾਮਾ ਜੀ ਹੁਰਾਂ ਵਾਲੀ ਚਰਨ ਪਾਉਣ/ਦਰਸ਼ਨ ਦੇਣ ਵਾਲੀ ਅਰਜ਼ ਕੀਤੀ ਪੰਜਗਰਾਈਆਂ ਵਿਖੇ। ਕਹਿੰਦੇ, "ਠੀਕ ਹੈ। ਸਵੇਰੇ ਆਵਾਂਗੇ ਤਿਆਰੀ ਰੱਖੋ।" ਆਪਾਂ ਬਾਗੋ ਬਾਗ਼। ਖ਼ੁਸ਼ ਹੋਏ ਕਿਉਂਕਿ ਕਾਰਜ ਸਫ਼ਲ ਹੋ ਗਿਆ। ਮੈਨੂੰ ਚੱਕ ਵਾਲਿਆਂ ਪ੍ਰਸ਼ਾਦਾ ਪਾਣੀ ਛਕਾਇਆ ਤੇ ਮੈਂ ਵਾਪਸ ਪਿੰਡ ਪਰਤ ਸੁਨੇਹਾ ਦੱਸ ਦਿੱਤਾ। ਸਤਿਗੁਰੂ ਜੀ ਸਵੇਰੇ ਹੀ ਦਰਸ਼ਨ ਦੀਦਾਰ ਲਈ ਪੁੱਜ ਗਏ। ਆਪਣੀ ਹਜ਼ੂਰੀ ਸਾਧ ਸੰਗਤ ਨਾਲ। ਮਾਮਾ ਹਰਦੇਵ ਸਿੰਘ ਜੀ ਹੁਰਾਂ ਪਿੰਡ ਦੇ ਪਤਵੰਤੇ ਸੱਜਣਾਂ ਨਾਲ ਪਿੰਡੋਂ ਬਾਹਰ ਸਵਾਗਤ ਕੀਤਾ। ਘਰ ਪਧਾਰੇ, ਚਰਨ ਪਾਏ। ਪਰਿਵਾਰ ਦਾ ਹਾਲ ਹਵਾਲ ਪੁੱਛਣ ਪੁਛਾਣ ਵਾਲਾ ਵਿਹਾਰ ਹੁੰਦਾ ਰਿਹਾ। ਸਭ ਨੇ ਨਮਸਕਾਰ ਕੀਤੀ। ਖ਼ੁਸ਼ੀਆਂ ਹੋਈਆਂ। ਸਤਿਗੁਰੂ ਜੀ ਦਾ ਓਦੋਂ ਦੌਰਾ ਘੋੜਿਆਂ 'ਤੇ ਹੀ ਸੀ। ਘੋੜਿਆਂ ਨੂੰ ਵੇਖਣ ਵਾਲੇ ਵੀ ਬਾਹਰ ਦਰਵਾਜ਼ੇ ਆਣ ਜੁੜੇ। ਸਿਫ਼ਤਾਂ ਹੋ ਰਹੀਆਂ ਸਨ। ਸ੍ਰੀ ਸਤਿਗੁਰੂ ਜੀ ਹੁਰਾਂ ਅੱਗੇ ਠੁੱਲੀਵਾਲ ਪਿੰਡ ਜਾਣਾ ਸੀ ਜੋ ਪੰਜਗਰਾਈਆਂ ਤੋਂ ਚਾਰ ਪੰਜ ਕੁ ਮੀਲਾਂ ਦੀ ਦੂਰੀ 'ਤੇ ਹੀ ਹੈ। ਪਤਵੰਤੇ ਸੱਜਣ, ਮਾਮਾ ਜੀ ਅਤੇ ਮੈਂ ਵੀ ਸਤਿਗੁਰੂ ਜੀ ਦੇ ਸੇਵਕਾਂ ਸਮੇਤ ਪਿੰਡੋਂ ਚਾਹਲਾਂ ਵਾਲੇ ਪਾਸੇ ਦਰਵਾਜ਼ੇ ਤੋਂ ਸੰਧੂਆਂ ਵਾਲੇ ਦਰਵਾਜ਼ੇ ਵੱਲ

ਜਾਣਾ ਸੀ। ਸਾਰੇ ਨਗਰ ਵਿਚੋਂ ਸਿੱਧਾ ਹੀ ਰਸਤਾ ਹੈ। ਜਾ ਰਹੇ ਸੀ ਤਾਂ ਦਰਵਾਜ਼ੇ ਤੋਂ ਬਾਹਰ ਥੋੜ੍ਹੀ ਦੂਰੀ 'ਤੇ ਗਏ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਖਣ ਲੱਗੇ, "ਹਾਂ ਬਈ ਤੂੰ ਸੁਣਾ ਆਪਣੀ ਤੇ ਮੈਨੂੰ ਆਪਣੇ ਖੱਬੇ ਪਾਸੇ ਕਲਾਵੇ ਵਿਚ ਲਿਆ ਤੇ ਤੁਰੇ ਜਾਂਦੇ ਹਨ। ਇਹ ਪਲ ਮੇਰੇ ਜੀਵਨ ਦੇ ਅਪਾਰ ਖ਼ੁਸ਼ੀ ਵਾਲੇ ਸਨ। ਇੰਜ ਹੀ ਕਲਾਵੇ ਬੁੱਕਲ ਵਿਚ ਲਈ ਤੁਰੇ ਜਾਂਦੇ ਰਹੇ ਦੋ ਤਿੰਨ ਸੌ ਕਰਮਾਂ ਤੱਕ ਤੇ ਨਾਲੇ ਮੇਰੀ ਗੱਲ ਸੁਣਦੇ ਗਏ। ਮੈਂ ਸਹਿਵਨ ਹੀ ਆਖ ਦਿੱਤਾ ਜਾਂ ਆਖਿਆ ਗਿਆ, "ਮੈਂ ਤਾਂ ਕਮਿਊਨਿਸਟ ਖ਼ਿਆਲਾਂ ਦਾ ਬੰਦਾ ਹਾਂ।" ਭਾਵੇਂ ਮੈਨੂੰ ਇਸ ਇਜ਼ਮ ਬਾਰੇ ਕੁਝ ਵੀ ਪਤਾ ਨਹੀਂ ਸੀ ਤੇ ਨਾ ਹੀ ਪਾਰਟੀ ਨਾਲ ਕੋਈ ਸਬੰਧ ਸੀ। ਬੱਸ ਕਾਮਰੇਡਾਂ ਦੇ ਡਰਾਮਿਆਂ ਦਾ ਹੀ ਅਸਰ ਸੀ। ਸਤਿਗੁਰੂ ਜੀ ਪਿਆਰ ਨਾਲ ਸਮਝਾਣ ਲੱਗੇ ਤੇ ਇਹ ਸ਼ਬਦ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰੇ—"ਕਮਿਊਨਿਜ਼ਮ ਬੰਦੇ ਦੇ ਕਰਮ ਵਿਚ ਹੋਣਾ ਚਾਹੀਦਾ ਹੈ।" ਤੇ ਫਿਰ ਆਪ ਜੀ ਨੇ ਜੀਵਨ ਨਗਰ ਇਲਾਕੇ ਵਿਚ ਖਰੀਦੀ ਜ਼ਮੀਨ ਨੂੰ ਬੇਜ਼ਮੀਨਿਆਂ ਵਿਚ ਵੰਡਣ ਦਾ ਜ਼ਿਕਰ ਕੀਤਾ ਤੇ ਆਖਿਆ, "ਐਦੂੰ ਵੱਡਾ ਕਿਹੜਾ ਕਮਿਊਨਿਜ਼ਮ ਹੋਵੇਗਾ ?" ਮੈਨੂੰ ਉਦੋਂ ਇਸ ਜੀਵਨ ਨਗਰ ਇਲਾਕੇ ਬਾਰੇ ਜਾਣਕਾਰੀ ਵੀ ਨਹੀਂ ਸੀ ਤੇ ਨਾ ਹੀ ਨਾਮਧਾਰੀ ਸੰਗਤ ਬਾਰੇ। ਪਰ ਆਪ ਜੀ ਦਾ ਇਹ ਅੰਮ੍ਰਿਤ ਬਚਨ ਮੇਰੇ ਮਨਮਸਤਕ ਵਿਚ ਲਹਿ ਗਿਆ। "ਇਹ ਗੱਲ ਬੰਦੇ ਦੇ ਕਰਮ ਵਿਚ ਹੋਣੀ ਚਾਹੀਦੀ ਹੈ।" ਤੇ ਫੇਰ ਫਰਮਾਇਆ, "ਚੰਗਾ, ਹੌਲੀ ਹੌਲੀ ਠੀਕ ਹੋ ਜਾਵੇਂਗਾ।" ਇਹ 'ਹੌਲੀ ਹੌਲੀ ਠੀਕ ਹੋਣ ਵਾਲੀ' ਗੱਲ ਦੱਸੇ ਬਿਨਾਂ ਸਪਸ਼ਟ ਨਹੀਂ ਸੀ ਹੋਣੀ। ਇਸੇ ਵਾਸਤੇ ਅਰਜ਼ ਕੀਤੀ ਹੈ। ਫਿਰ ਅਗਲੇ ਦਿਨ ਹੀ ਠੁੱਲੀਵਾਲ ਪਿੰਡ ਮੈਨੂੰ 'ਭਜਨ' ਬਖ਼ਸ਼ਣ ਦੀ ਕ੍ਰਿਪਾ ਹੋਈ। ਸ੍ਰੀਮਾਨ ਪੰਡਤ ਗੁਪਾਲ ਸਿੰਘ ਜੀ ਨੂੰ ਹੁਕਮ ਹੋਇਆ, "ਮੁੰਡੇ ਨੂੰ ਭਜਨ ਦੱਸੋ।" ਤੇ ਮੇਰੇ ਵੱਲ ਪੂਰਨ ਦ੍ਰਿਸ਼ਟੀ ਨਾਲ ਤੱਕਦੇ ਰਹੇ। ਸਤਿਗੁਰੂ ਦੀ ਮਨਮੋਹਣੀ ਨਜ਼ਰ ਦੇ ਕੁਰਬਾਨ ਜਾਈਏ। ਇਹੋ ਤਾਂ ਤਰਨ-ਤਾਰਨ ਵਾਲੀ ਚੀਜ਼ ਹੈ। ਮੇਰੇ 'ਤੇ ਹੋਰ ਵੀ ਕ੍ਰਿਪਾ ਹੋਈ ਸੀ ਬਚਨ ਬਲਾਸ ਕਰਕੇ—ਆਚਰਨ ਬਾਰੇ, ਬੰਦਗੀ, ਸਿਮਰਨ ਤੇ ਕਿਵੇਂ ਜੀਵਨ 'ਚ ਵਿਚਰਨਾ ਹੈ। ਜੋ ਮੈਂ ਲੜ ਬੰਨ੍ਹ ਲਈਆਂ ਸਨ ਉਦੋਂ ਤੋਂ ਹੀ। ਮੇਰੇ ਲਈ ਇਹ ਜੀਵਨ ਦੇ ਵਰਤਾਰੇ ਵਿਚ ਖ਼ਾਸ ਤਬਦੀਲੀ ਦਾ ਦਿਨ ਸਿੱਧ ਹੋਇਆ। ਵੱਡ-ਪ੍ਰਤਾਪੀ ਸਤਿਗੁਰੂ ਜੀ ਦੇ ਪਵਿੱਤਰ ਬਚਨ ਪੂਰੇ ਹੋਏ। ਜੇ ਮੈਂ ਇਹ ਸਿਖਿਆ ਦੇ ਲੜ ਨਾ ਲੱਗਿਆ ਹੁੰਦਾ ਤਾਂ ਹੋ ਸਕਦਾ ਹੈ ਜੀਵਨ ਦਾ ਪੱਖ ਜੋ ਹੁਣ ਹੈ, ਇਹੋ ਜਿਹਾ ਨਾ ਹੁੰਦਾ। ਬਿਲਕੁਲ ਸੱਚ ਜਾਣੋ, ਮੈਂ ਕਰਮਚਾਰੀ ਜਥੇਬੰਦੀਆਂ ਵਿਚ ਪੂਰੀ ਤਨਦੇਹੀ ਨਾਲ

ਹਿੱਸਾ ਲਿਆ। ਮੇਰੇ ਕਰਮ ਵਿਚ ਕਮਿਊਨਿਜ਼ਮ ਸਮਾ ਗਿਆ। ਜਿਨ੍ਹਾਂ ਸਾਥੀਆਂ ਵਿਚ ਮੈਂ ਵਿਚਰਿਆ ਹਾਂ ਉਹ ਭਲੀ-ਭਾਂਤ ਜਾਣਦੇ ਹਨ। ਇਸ ਪਾਸੇ ਵੱਲ ਤਹਿ ਦਿਲੋਂ ਅਧਿਆਪਕਾਂ/ਕਰਮਚਾਰੀਆਂ ਦੀ ਭਲਾਈ ਵਾਲਾ ਕੰਮ ਕੀਤਾ। ਬੇਦਾਗ ਸਰਵਿਸ ਕੀਤੀ। ਖਾਣ-ਪਾਣ ਸ਼ੁੱਧ ਰਿਹਾ। ਕੋਈ ਲੋਭ ਲਾਲਚ ਨਹੀਂ। ਸਾਦਾ ਜੀਵਨ ਰੱਖਿਆ। ਇਹ ਲੰਮਾ ਸੰਘਰਸ਼ ਲਗਾਤਾਰ ਤੀਹ ਪੈਂਤੀ ਸਾਲ ਚੱਲਿਆ। ਸਰਵਿਸ ਦੀ ਸੇਵਾ ਮੁਕਤੀ ਤੱਕ। ਜੇਲ੍ਹ ਯਾਤਰਾ ਵੀ ਕੀਤੀ। ਬੱਸ ਐਨਾ ਹੀ ਕਾਫ਼ੀ ਹੈ ਤੇ ਹੁਣ ਸਤਿਗੁਰੂ ਜੀ ਦੇ ਦੱਸੇ ਪਾਸੇ ਵੱਲ 'ਹੌਲੀ ਹੌਲੀ ਠੀਕ ਹੋ ਗਿਆ' ਹਾਂ। ਪਰ ਇਸ ਵਿਚ ਨਿਰਸੰਦੇਹ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਦਾ ਹੱਥ ਮੇਰੇ ਸਿਰ 'ਤੇ ਸਦਾ ਰਿਹਾ ਹੈ ਤੇ ਹੁਣ ਵੀ ਓਵੇਂ ਹੈ। ਇਹੋ ਹੈ ਸਰਮਾਇਆ ਜੀਵਨ ਦਾ, ਤਾਂ ਹੀ ਮੈਂ ਆਪ ਜੀ ਨੂੰ 'ਗ਼ਰੀਬ ਨਿਵਾਜ਼' ਆਖਦਾ ਹਾਂ। ਐਵੇਂ ਨਹੀਂ। ਜੇ ਮੈਂ ਭੁਲਦਾ ਨਾ ਹੋਵਾਂ ਤਾਂ ਮੇਰੇ ਗ਼ਰੀਬਖ਼ਾਨੇ ਨੂੰ ਘੱਟੋ ਘੱਟ ਛੇ ਸੱਤ ਵਾਰ ਚਰਨ ਛੋਹ ਪ੍ਰਾਪਤ ਹੋਈ ਹੈ।

ਕਦ ਮਿਲੇਗੀ ਚਰਨ ਛੋਹ ਇਸ ਨੂੰ ਹਜ਼ੂਰ<br>ਰੋਜ਼ ਹੀ ਵਿਹੜਾ ਦਿਲੇ ਦਾ ਪੋਚਦਾਂ

ਮੇਰੇ ਵਾਸਤੇ ਇਹ ਕੋਈ ਛੋਟੀ ਬਾਤ ਨਹੀਂ, ਅਮੋਲਕ ਸਰਮਾਇਆ ਹੈ। ਜੀਵਨ ਤੁੜਕਦਾ ਹੈ। ਮੈਂ ਅੰਦਰੋਂ ਬਹੁਤ ਪ੍ਰਸੰਨ ਹਾਂ, ਖ਼ੁਸ਼ ਹਾਂ, ਕਿਉਂਕਿ ਮੇਰੀ ਇਹ ਰੀਝ ਪੂਰੀ ਹੋਈ ਹੈ—50 ਕੁ ਗ਼ਜ਼ਲਾਂ ਪੁਸਤਕ ਰੂਪ ਵਿਚ ਭੇਟ ਕਰਨ ਦੀ। 50 ਸਾਲ ਹੋ ਗਏ ਹਨ 'ਭਜਨ' ਦੀ ਦਾਤ ਪ੍ਰਾਪਤ ਹੋਇਆਂ। ਇਹ ਵੱਡ-ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪ੍ਰਾਪਤ ਹੋਇਆ ਨਾਮ ਦਾ ਅੰਮ੍ਰਿਤ ਪਿਆਲਾ। ਬਹੁਤਾ ਨਹੀਂ ਤਾਂ ਥੋੜ੍ਹਾ ਤਾਂ ਸਿਮਰਨ ਹੁੰਦਾ ਹੀ ਰਹਿੰਦਾ ਹੈ। ਮੈਨੂੰ ਇਹ ਗੱਲ ਆਖਣ ਵਿਚ ਕੋਈ ਸੰਕੋਚ ਨਹੀਂ ਕਿ ਵਰਤਮਾਨ ਸਮੇਂ ਦੇ ਮਾਲਕ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਦੀ ਲਗਾਤਾਰ ਰਹਿਮਤ ਸਦਕਾ ਹੀ ਸੰਭਵ ਹੋਇਆ ਹੈ। ਨਹੀਂ ਬੰਦਾ ਕਦੇ ਵੀ ਡੋਲ ਸਕਦਾ ਹੈ। ਸਮਾਂ ਬਹੁਤ ਭਿਆਨਕ ਹੈ, ਕਰੂਰ ਹੈ। ਬਚਾਅ ਤਾਂ ਸਤਿਗੁਰੂ ਦੀ ਸ਼ਰਨ ਵਿਚ ਹੀ ਹੈ। ਸਤਿਗੁਰੂ ਜੀ ਦੀਆਂ 'ਬੇਅੰਤ ਖ਼ੁਸ਼ੀਆਂ' ਹਨ। ਮੈਂ ਬਹੁਤ ਸ਼ਰਧਾ-ਭਾਵਨਾ ਨਾਲ ਆਪ ਜੀ ਦੇ 85 ਵੇਂ ਪ੍ਰਕਾਸ਼ ਉਤਸਵ ਤੇ 85ਵੇਂ ਵਰ੍ਹੇ ਵਿਚ ਪ੍ਰਵੇਸ਼ ਕਰਨ 'ਤੇ ਭੇਟਾ 'ਲੋਚਾ ਦਰਸ਼ ਦੀਦਾਰ ਦੀ' ਕਰਕੇ ਅਪਾਰ ਖ਼ੁਸ਼ੀ ਮਹਿਸੂਸ

ਕਰ ਰਿਹਾ ਹਾਂ, ਪਰਵਾਨ ਹੋਵੇ। ਮੈਥੋਂ ਗ਼ਜ਼ਲਾਂ ਵਿਚ ਸ਼ਿਅਰ ਕਹਿੰਦਿਆਂ ਤੇ ਉਪਰੋਕਤ ਵਿਚਾਰ ਦੱਸਦਿਆਂ ਭੁੱਲਾਂ/ਖ਼ਾਮੀਆਂ ਰਹਿ ਗਈਆਂ ਹੋਣ ਤਾਂ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਅਨਜਾਣ ਜਾਣ ਕੇ ਬਖ਼ਸ਼ ਦੇਣਗੇ। ਸਾਧ ਸੰਗਤ ਦੀ ਵੀ ਕ੍ਰਿਪਾ ਹੋਵੇਗੀ। ਸਤਿਗੁਰੂ ਜੀ ਮੈਨੂੰ ਹੋਰ, ਹੋਰ ਸੋਹਣਾ, ਵਧੀਆ ਲਿਖਣ ਦੀ ਅਸ਼ੀਰਵਾਦ ਦੀ ਬਖ਼ਸ਼ਿਸ਼ ਕਰਨ। ਜਾਚਨਾ ਹੈ, ਬੇਨਤੀ ਹੈ। ਇਹ ਵਿਚਾਰਾ 'ਪੰਛੀ' ਤੰਦਰੁਸਤੀ ਲਈ ਵੀ ਨਤਮਸਤਕ ਹੈ। ਮੇਰੀ ਪੁਸਤਕ ਦਾ ਅੰਤਮ ਸ਼ਿਅਰ ਹਾਜ਼ਰ ਹੈ

'ਪੰਛੀ' ਤਾਈਂ ਖ਼ਿਮਾ ਕਰੋ ਜੀ
ਇਹ ਹੈ ਬੜਾ ਵਿਚਾਰਾ 'ਪੰਛੀ'

'ਲੋਚਾ ਦਰਸ਼ ਦੀਦਾਰ ਦੀ'
ਰੱਖਣ ਵਾਲਾ—

**ਕਰਤਾਰ ਸਿੰਘ 'ਪੰਛੀ'**

**4-2-2005**

ਉਹਨਾਂ ਨੂੰ ਯਾਦ ਕਰਨਾ ਹੀ, ਮਿਰੇ ਲਈ ਬੰਦਗੀ ਵਰਗਾ
ਤਦੋਂ ਅਹਿਸਾਸ ਹੁੰਦਾ ਹੈ, ਪਵਿੱਤਰ ਸਾਦਗੀ ਵਰਗਾ

ਮਿਰੇ ਲਈ ਸਾਰੀਆਂ ਰੁੱਤਾਂ ਹੀ, ਮੋਹ ਦੇ ਨਾਲ ਭਰੀਆਂ ਨੇ
ਮਿਰੇ ਸਾਹਾਂ 'ਚ ਉਹ ਘੁਲਿਆ, ਮਹਿਕ ਦੀ ਤਾਜ਼ਗੀ ਵਰਗਾ

ਇਹ ਦੁਨੀਆਂ ਦਾ ਪਸਾਰਾ ਜੋ, ਮੈਂ ਅੱਖਾਂ ਨਾਲ ਤਕਦਾ ਹਾਂ
ਕਿ ਮੈਨੂੰ ਵੇਖਿਆਂ ਲਗਦੈ, ਇਲਾਹੀ ਜ਼ਿੰਦਗੀ ਵਰਗਾ

ਮੈਂ ਧਰਤੀ ਨਾਲ ਜੁੜ ਕੇ ਵੀ, ਸਦਾ ਅੰਬਰ ਨਿਹਾਰਾਂਗਾ
ਮਿਰੇ ਹਿਰਦੇ 'ਚ ਉਹ ਵਸਿਆ, ਨੂਰਾਨੀ ਰੌਸ਼ਨੀ ਵਰਗਾ

ਹਯਾਤੀ ਦੇ ਝਮੇਲੇ ਵਿਚ, ਬਹੁਤ ਭਟਕੇ, ਬਹੁਤ ਸੁਲਘੇ
ਤਾਂ ਵੀ ਝੱਲ ਨਾ ਚੜ੍ਹਿਆ, ਅਸਾਨੂੰ ਖ਼ੁਦਕੁਸ਼ੀ ਵਰਗਾ

ਸਦਾ ਇਕ ਸੋਚ, ਦਿਲ ਅੰਦਰ, ਮਨ੍ਹਾ ਕਰਦੀ, ਮਨ੍ਹਾ ਹੋਵੇ
ਮਗਰ ਜਜ਼ਬਾਤ ਵਿਚ, ਜਜ਼ਬਾ ਬਣੇ, ਆਵਾਰਗੀ ਵਰਗਾ

ਚਲੋ ਜੇ ਨਿਹੁੰ ਲਗਾਇਆ ਹੈ, ਨਿਭਾਵਣ ਦਾ ਯਤਨ ਕੀਤੈ
ਇਹ ਲਾਵਣ ਤੇ ਨਿਭਾਵਣ ਵਿਚ, ਹੁਲਾਰਾ ਆਸ਼ਕੀ ਵਰਗਾ

ਮਹੀਨਾ ਕੋਈ ਵੀ ਹੋਵੇ, ਕੋਈ ਵੀ ਪੌਣ ਆ ਰੁਮਕੇ
ਇਹ 'ਪੰਛੀ' ਫੇਰ ਵੀ ਚਾਹੁੰਦੈ, ਮਹੀਨਾ ਫਰਵਰੀ ਵਰਗਾ।

ਉਹਨਾਂ ਨੂੰ ਯਾਦ ਕਰਨਾ ਹੀ, ਮਿਰੇ ਲਈ ਬੰਦਗੀ ਵਰਗਾ
ਤਦੋਂ ਅਹਿਸਾਸ ਹੁੰਦਾ ਹੈ, ਪਵਿੱਤਰ ਸਾਦਗੀ ਵਰਗਾ

ਜਦੋਂ ਭਟਕਣ ਤੇ ਦੁਵਿਧਾ, ਭਰਮ ਸੱਭੇ ਨਾਸ ਹੋ ਜਾਵਣ
ਹਰਿਕ ਹੀ ਦੁੱਖ ਵੀ ਹੋ ਜਾਂਦੈ, ਕੋਈ ਘਟਨਾ ਸਰਸਰੀ ਵਰਗਾ

ਕੋਈ ਲੱਖਾਂ ਕਿਤਾਬਾਂ ਪੜ੍ਹ ਲਵੇ ਤੇ ਸੁਣ ਲਵੇ ਭਾਸ਼ਨ
ਮਗਰ ਸਤਿਗੁਰ ਦੇ ਸਾਹਵੇਂ ਹੋ ਜੇ, ਉਹ ਬੱਚਾ ਨਰਸਰੀ ਵਰਗਾ

ਤੂੰ ਏਦਾਂ ਨਾ ਗੰਵਾ ਜੀਵਨ, ਉਹਦੀ ਸਿਖਿਆ ਤੋਂ ਵਖ ਹੋ ਕੇ
ਇਹਨੂੰ ਪਾਵਨ ਬਣਾ ਬੀਬਾ, ਕਿਸੇ ਪਾਵਨ ਨਦੀ ਵਰਗਾ

ਬਥੇਰਾ ਵੇਖਿਐ ਜੱਗ ਨੂੰ, ਕਿੰਨਾ ਵੀ ਹੋਰ ਵੇਖੀ ਜਾਹ
ਇਹ ਜੀਵਨ ਭੁਰ ਹੀ ਜਾਣਾ ਹੈ, ਹੈ ਪਥਰੀ ਜ਼ਰਜ਼ਰੀ ਵਰਗਾ

ਤੂੰ ਨਿੰਦਕਾਂ ਵਾਂਗ ਜੱਗ ਅੰਦਰ, ਕਦੀ ਵੀ ਜ਼ਹਿਰ ਘੋਲੀਂ ਨਾ
ਤੂੰ ਮਿੱਠਾ ਬੋਲ ਹੀ ਬੋਲੀਂ, ਸੁਰੀਲੀ ਬਾਂਸੁਰੀ ਵਰਗਾ

ਤੂੰ ਤਾਂ ਸ਼ਾਇਰ ਹੈਂ ਉਹ 'ਪੰਛੀ' ਜਿਹਦਾ ਕੰਮ ਸੱਚਾ-ਸੁੱਚਾ ਹੈ
ਤੂੰ ਸੱਚ ਦੇ ਖੰਭ ਲਾ ਉੱਡੇਂ ਤਾਂ ਲੱਗੇਂ ਜਲਪਰੀ ਵਰਗਾ।

ਆਈ ਬਸੰਤ ਆਈ, ਜੀ ਆਈ ਜ਼ਰੂਰ ਹੈ
ਆਈ ਬਸੰਤ ਵੇਖੀ, ਜੀ ਵੇਖੀ ਹਜ਼ੂਰ ਹੈ

ਮਹਿਕੇ ਬਸੰਤ ਮਹਿਕੇ, ਸਾਨੂੰ ਨਹੀਂ ਹੈ ਭਾਈ
ਭਾਈ ਨਹੀਂ ਹੈ ਸਾਨੂੰ, ਕਿਸ ਦਾ ਕਸੂਰ ਹੈ ?

ਰੁੱਤਾਂ ਦਾ ਕੀ ਕਰਾਂ ਮੈਂ, ਆਈਆਂ ਤੇ ਤੁਰਗੀਆਂ
ਇਕ ਦਰਦ ਬਣ ਗਿਆ ਏ, ਦਿਲ ਦਾ ਨਸੂਰ ਹੈ

ਜੀਵਨ ਦੇ ਬੂਟੜੇ ਨੂੰ, ਸਾਹਿਬ ਦੀ ਛੂਹ ਮਿਲੇ
ਫੁੱਲ ਆਏ, ਫਲ ਵੀ ਲਗਣੇ, ਸ਼ਰਧਾ ਦਾ ਬੂਰ ਹੈ

ਕਲਜੁੱਗ ਦਾ ਨ੍ਹੇਰ ਗਾੜ੍ਹਾ, ਸੀਮਤ ਨੇ ਸ਼ਕਤੀਆਂ
ਹੈ ਵਾਟ ਕੁਝ ਲੰਮੇਰੀ, ਕੁਝ ਤਨ ਵੀ ਚੂਰ ਹੈ

ਭਾਵੇਂ ਨਹੀਂ ਹੈ ਸਰਦਾ, ਦਰਸ਼ਨ ਦੀਦਾਰ ਵਾਝੋਂ
ਮਨ ਨੂੰ ਟਿਕਾ ਕੇ ਵੇਖੋ, ਮਨ ਤੋਂ ਨਾ ਦੂਰ ਹੈ

'ਪੰਛੀ' ਅਕਾਸ਼ ਅੰਦਰ, ਪਰ ਤੋਲ ਲਾ ਉਡਾਰੀ
ਸਰਘੀ ਨੇ ਮੂੰਹ ਵਿਖਾਇਆ, ਨ੍ਹੇਰਾ ਕਾਫ਼ੂਰ ਹੈ।

ਆਈ ਬਸੰਤ ਆਈ, ਜੀ ਆਈ ਜ਼ਰੂਰ ਹੈ
ਆਈ ਬਸੰਤ ਵੇਖੀ, ਜੀ ਵੇਖੀ ਹਜ਼ੂਰ ਹੈ

ਮਰ ਕੇ ਵੀ ਵੇਖ ਲੈਂਦੇ, ਮਰਨਾ ਨਹੀਂ ਹੈ ਸੌਖਾ
ਦੁਵਿਧਾ ਨੇ ਜ਼ਿੰਦਗੀ ਦਾ, ਕੱਢਿਆ ਜੋ ਘੂਰ ਹੈ

ਭੁਲਿਆਂ ਨਹੀਂ ਉਹ ਭੁਲਦੇ, ਸੌ ਵਾਰ ਮੈਂ ਭੁਲਾਵਾਂ
ਸੁਹਣੇ ਪਿਆਰਿਆਂ ਦਾ, ਲੰਘਿਆ ਜੋ ਪੂਰ ਹੈ

ਕੀ ਓਸ ਦਰ ਦੀ ਕੀਮਤ, ਕੀਕਣ ਮੈਂ ਕਹਿ ਸਕਾਂ ?
ਜਿਸ ਉੱਤੇ ਸਿਰ ਨਿਵਾ ਕੇ, ਆਉਂਦਾ ਸਰੂਰ ਹੈ

ਅਕਲਾਂ ਦਾ ਭਰਿਆ ਮੱਥਾ, ਸੁਹਣਾ ਕਮਾਲ ਹੋਵੇ
ਕੁਝ ਵੀ ਨਹੀਂ ਜੇ ਰਹਿੰਦਾ, ਚਰਨਾਂ ਤੋਂ ਦੂਰ ਹੈ

ਮੈਂ ਰੋਜ਼ ਤੁਰ ਹਾਂ ਪੈਂਦਾ, ਉਸ ਦੇ ਦੀਦਾਰ ਨੂੰ
ਵਿਚ ਰਸਤੇ ਰੋਕ ਲੈਂਦੀ, ਮਾਇਆ ਦੀ ਹੂਰ ਹੈ

ਸਿਰ ਓਸ ਦਰ ਟਿਕਾਇਆ, ਕਾਬਿਲ ਨਹੀ ਸੀ ਜਿਸ ਦੇ
ਸਤਿਗੁਰ ਦੀ ਮਿਹਰ ਸਦਕੇ, ਆਉਣਾ ਸ਼ਾਊਰ ਹੈ

ਕਿੱਕਰਾਂ ਦੇ ਬੀਜ ਬੀਜੇ, ਕਰਮਾਂ ਦੇ ਖ਼ੇਤ ਅੰਦਰ
'ਪੰਛੀ' ਅਜੀਬ ਬੰਦਾ, ਲਭਦਾ ਅੰਗੂਰ ਹੈ।

ਆਈ ਬਸੰਤ ਆਈ, ਜੀ ਆਈ ਜ਼ਰੂਰ ਹੈ
ਆਈ ਬਸੰਤ ਵੇਖੀ, ਜੀ ਵੇਖੀ ਹਜ਼ੂਰ ਹੈ

ਜਿਸ ਦਰ 'ਤੇ ਸੀਸ ਧਰਿਆ, ਧਰਿਆ ਹੀ ਰਹਿ ਗਿਆ
ਉਹ ਦਰ ਹੈ ਰੋਸ਼ਨੀ ਦਾ, ਵੰਡਦਾ ਜੋ ਨੂਰ ਹੈ

ਹੁੰਦੀ ਫ਼ਕੀਰੀ ਮੁਸ਼ਕਿਲ, ਉੱਚੀਆਂ ਇਹ ਘਾਟੀਆਂ
ਚੜ੍ਹਦਾ ਹੈ ਕੋਈ ਵਿਰਲਾ, ਅਰਬੀ ਖ਼ੰਜੂਰ ਹੈ

ਜਪ ਨਾਲ ਸਿਮਰ ਸਾਹਿਬ, ਸੇਵਾ ਮੁਥਾਜ ਦੀ
ਦੁਸ਼ਮਣ ਤੋਂ ਬਚ ਕੇ ਤੁਰਨਾ, ਦੁਸ਼ਮਣ ਗ਼ਰੂਰ ਹੈ

ਫ਼ੱਕਰਾ ਫ਼ਕੀਰੀ ਉੱਚੀ, ਟੀਸੀ ਖ਼ੰਜੂਰ ਦੀ
ਜੇ ਚੜ੍ਹ ਗਿਆ ਤਾਂ ਨੂਰੀ, ਨ੍ਹੀਂ ਚਕਨਾ ਚੂਰ ਹੈ

ਚਾਹੁੰਦੈ ਪ੍ਰੇਮ ਉਹ ਤਾਂ, ਉਹ ਤਾਂ ਪ੍ਰੇਮ ਚਾਹੁੰਦੈ
ਵਾਧੀ ਮਜ਼ੂਰੀ ਮੰਗਦੈ, ਬਣ ਕੇ ਮਜ਼ੂਰ ਹੈ

ਹੁੰਦੀਆਂ ਨਹੀਂ ਇਹ ਅੱਖਾਂ, ਉਹ ਹੋਰ ਨੈਣ ਹੁੰਦੇ
ਹਰ ਸ਼ੈਅ 'ਚ ਵੇਖਦੇ ਜੋ, ਉਸ ਦਾ ਜ਼ਹੂਰ ਹੈ

ਇਹ ਬੰਦਗੀ ਦਾ ਸਾਗਰ, 'ਬੇਅੰਤ' ਅੰਤ ਨਾਹੀਂ
'ਪੰਛੀ' ਜੀ ਕਿਸ ਨੇ ਪਾਇਆ, ਇਸ 'ਤੇ ਅਬੂਰ ਹੈ।

ਆਈ ਬਸੰਤ ਆਈ, ਜੀ ਆਈ ਜ਼ਰੂਰ ਹੈ
ਆਈ ਬਸੰਤ ਵੇਖੀ, ਜੀ ਵੇਖੀ ਹਜ਼ੂਰ ਹੈ

ਮਨ ਕਿਸ ਤਰ੍ਹਾਂ ਟਕਾਈਏ, ਪਹਿਰਾ ਹੈ ਕੂੜ ਦਾ
ਇਹ ਰੋਜ਼ ਮਘ ਰਿਹਾ ਜਿਉਂ ਤਪਦਾ ਤੰਦੂਰ ਹੈ

ਜੋ ਸਾਗਰਾਂ ਤੋਂ ਗਹਿਰਾ, ਉੱਚਾ ਹੈ ਅਰਸ਼ ਤੋਂ
ਉਹ ਬਹੁਤ ਹੀ ਦਿਆਲੂ, ਜੀ ਮੇਰਾ ਹਜ਼ੂਰ ਹੈ

ਇਕ ਜ਼ਖ਼ਮ ਦੇ ਗਏ ਉਹ, ਜਾ ਕੇ ਵਿਦੇਸ਼ ਨੂੰ
ਖ਼ਬਰੇ ਕਦੋਂ ਜੀ ਆਉਣਾ, ਇਸ 'ਤੇ ਅੰਗੂਰ ਹੈ

ਜਿਸ ਅੱਖ ਨਾਲ ਖ਼ੁਸ਼ੀਆਂ, ਮਨ ਬਾਗ਼ ਬਾਗ਼ ਹੋਵੇ
ਹਾਏ ਰਾਮ ! ਸਹਿ ਨਾ ਹੋਵੇ, ਓਸੇ ਦੀ ਘੂਰ ਹੈ

ਤੂੰ ਐਵੇਂ ਸੁੱਟ ਨਾ ਦੇਵੀਂ, ਹੀਰਾ ਹੈ ਕੀਮਤੀ
ਬੰਦਿਆ ਮਨੁੱਖੀ ਜੀਵਨ, ਤਾਂ ਕੋਹਿਨੂਰ ਹੈ

ਇਹ ਹੈਂਸਿਆਰਾ ਹੋ ਕੇ, ਕਰਦੈ ਖ਼ਰਾਬੀਆਂ
ਮਨ ਮਸਤਿਆ ਫਿਰੇ ਜੋ, ਪਾਉਂਦਾ ਫ਼ਤੂਰ ਹੈ

ਬੰਦਾ ਮਹਾਨ ਬਣ ਜਾ, ਫਿਰ ਵੀ ਨਾ-ਚੀਜ਼ ਤੂੰ
ਕੁਦਰਤ ਮਹਾਨ ਵੱਡੀ, 'ਪੰਛੀ' ਬਲੂਰ ਹੈ।

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਜੇ ਇੱਕੋ ਸੰਗ ਪ੍ਰੀਤ ਬਣ ਆਵੇ ਤੇ ਇੱਕੋ ਸੰਗ ਪ੍ਰੀਤ ਨਿਭ ਜਾਵੇ
ਤਾਂ ਲੱਖਾਂ ਕੀਮਤੀ ਗੱਲਾਂ ਦਾ ਹੈ ਇਹ ਸਾਰ ਸਤਿਗੁਰ ਦਾ

ਹਮੇਸ਼ਾ ਸੱਚ ਹੀ ਬੋਲੋ, ਕਦੀ ਵੀ ਝੂਠ ਨਾ ਬੋਲੋ
ਇਹੋ ਹੈ ਧਰਮ ਸਭਨਾਂ ਦਾ, ਸਹੀ ਕਿਰਦਾਰ ਸਤਿਗੁਰ ਦਾ

ਜੇ ਅੰਦਰ ਸੱਚ ਬੈਠਾ ਹੈ ਤਾਂ ਕਿੱਥੇ ਝੂਠ ਬੈਠੇ ਗਾ ?
ਸਦਾ ਉਪਦੇਸ਼ ਏਹੋ ਹੈ, ਜੀ ਬਾਰਮ-ਬਾਰ ਸਤਿਗੁਰ ਦਾ

ਬਖ਼ੀਲੀ, ਨਿੰਦਿਆ, ਚੁਗਲੀ, ਕਿਸੇ ਦਾ ਕੁਝ ਸੰਵਾਰੇ ਨਾ
ਫਿਰ ਆਖਾ ਮੰਨ ਕੇ ਚੱਲੋ, ਮੇਰੀ ਸਰਕਾਰ ਸਤਿਗੁਰ ਦਾ

ਸਵਾਲੀ ਕੋਈ ਵੀ ਆਵੇ, ਹੈ ਜਾਂਦਾ ਝੋਲੀਆਂ ਭਰ ਕੇ
ਸਦਾ ਸਭ ਵਾਸਤੇ ਖੁਲ੍ਹਦਾ ਹੈ, ਇਹ ਵੱਡਾ ਦੁਆਰ ਸਤਿਗੁਰ ਦਾ

ਖ਼ੁਮਾਰੀ ਨਾਮ ਦੀ ਚੜ੍ਹਦੀ ਤੇ ਸੁੱਚ ਸੰਜਮ ਸਦਾ ਮਹਿਕੇ
ਇਲਾਹੀ ਕੀਰਤਨ ਹੋਵੇ, ਸਜੇ ਦਰਬਾਰ ਸਤਿਗੁਰ ਦਾ

ਖ਼ੁਸ਼ੀ ਵੰਡਦੇ ਸਦਾ ਸਭ ਨੂੰ, ਖ਼ੁਸ਼ੀ ਦਾ ਉਹ ਭੰਡਾਰਾ ਨੇ
ਰਹੋ 'ਪੰਛੀ' ਦੀ ਸੰਗਤ ਵਿਚ, ਕਰੋ ਦੀਦਾਰ ਸਤਿਗੁਰ ਦਾ।

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਇਹ ਲੰਗਰ ਰਾਤ ਦਿਨ ਵਰਤੇ, ਕੋਈ ਵੀ ਤੋਟ ਨਾ ਆਵੇ
ਤੇ ਮਿੱਠੜੇ ਬੋਲ ਪਿਆ ਬੋਲੇ, ਜੀ ਸੇਵਾਦਾਰ ਸਤਿਗੁਰ ਦਾ

ਸਦਾ ਸੰਜਮ 'ਚ ਜੇ ਰਹਿ ਕੇ, ਧਿਆਉਂਦੇ ਓਸ ਮਾਲਕ ਨੂੰ
ਹਲੀਮੀ, ਨਿਮਰਤਾ, ਖੇੜਾ ਰਹੇ ਇੱਕਸਾਰ ਸਤਿਗੁਰ ਦਾ

ਇਹ ਹੁੰਦੀ ਗੱਲ ਸ਼ਰਧਾ ਦੀ, ਭਰਮ ਵੀ ਦੂਰ ਹੋ ਜਾਵੇ
ਨਹੀਂ ਝੱਲਿਆ ਉਹ ਫਿਰ ਜਾਂਦਾ, ਰੂਹਾਨੀ ਵਾਰ ਸਤਿਗੁਰ ਦਾ

ਸਹਾਰਾ ਸ਼ਬਦ ਹੁੰਦਾ ਹੈ, ਜੇ ਹੋਵੇ ਟੇਕ ਉਸ ਉਤੇ
ਗੁਰੂ ਦੀ ਹੈ ਇਹੋ ਸੰਗਤ, ਇਹੋ ਪਰਵਾਰ ਸਤਿਗੁਰ ਦਾ

ਸਦਾ ਮੋਮਨ, ਫ਼ਕੀਰੀ ਵੇਸ ਤੇ ਪੰਡਤ ਜਾਂ ਗੁਣਵੰਤੇ
ਜਾਂ ਨੇਤਾ ਗਣ ਵੀ ਕਰਦੇ ਨੇ ਸਦਾ ਸਤਿਕਾਰ ਸਤਿਗੁਰ ਦਾ

ਹੋਏ ਉਪਮਾ ਹਰਿਕ ਥਾਂ 'ਤੇ, ਰੂਹਾਨੀ ਸੰਗਤਾਂ ਅੰਦਰ
ਕਰਨ ਸਤਿਕਾਰ ਰੱਬ ਵਾਂਗੂੰ, ਵੱਡੇ ਫ਼ਨਕਾਰ ਸਤਿਗੁਰ ਦਾ

ਭਲਾ ਆਖੋ ਕੋਈ 'ਪੰਛੀ' ਬੇਸ਼ੱਕ ਆਖੋ ਬੁਰਾ ਕੋਈ
ਚਲਾਵੇ ਸੇਧ ਆਪਣੀ 'ਤੇ, ਏਹੋ ਉਪਕਾਰ ਸਤਿਗੁਰ ਦਾ।

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਉਸਾਰੀ ਵਿੱਚ ਵੀ ਸੁਹਣਾ, ਕੇਹਾ ਨਿਰਮਾਣ ਕੀਤਾ ਹੈ
'ਸਰੋਵਰ ਰਾਮ' ਦਾ ਪਾਵਨ; ਵੱਡਾ ਸ਼ਾਹ-ਕਾਰ ਸਤਿਗੁਰ ਦਾ

ਸ਼ਹੀਦੀ ਯਾਦਗਾਰਾਂ ਵੀ, ਬਣਾਈਆਂ ਇਕ ਅਜੂਬਾ ਨੇ
ਨਹੀਂ ਸਕਦਾ ਕਦੇ ਵੀ ਪਾਇਆ, ਹੈ ਪਾਰਾਵਾਰ ਸਤਿਗੁਰ ਦਾ

ਕਮਾਈ ਧਰਮ ਦੀ ਕਰੀਏ, ਉਹਦੇ 'ਚੋਂ ਦਾਨ-ਪੁੰਨ ਕਰੀਏ
ਇਹੋ ਹੋਕਾ ਸਦਾ ਦੇਵੇ, ਇਹ ਪਹਿਰੇਦਾਰ ਸਤਿਗੁਰ ਦਾ

ਸਦਾ ਗੱਫੇ ਉਹ ਵੰਡਦੇ ਨੇ ਜਾਂ ਦਿੰਦੇ ਜੱਗ ਨੂੰ ਦਾਤਾਂ
ਇਹ ਫ਼ੈਮ ਤਾਂ ਬੇਹਿਸਾਬਾ ਹੈ, ਮਿਰੇ ਦਾਤਾਰ ਸਤਿਗੁਰ ਦਾ

ਇਹ ਹੁੰਦੀ ਸ਼ਬਦ ਦੀ ਦੇਹੀ, ਸ਼ਬਦ ਦੀ ਰੂਪ-ਰੇਖਾ ਹੈ
ਨਜ਼ਰ ਦੇ ਨਾਲ ਤਕਦੇ ਹੋ, ਭਾਵੇਂ ਆਕਾਰ ਸਤਿਗੁਰ ਦਾ

ਕਰੋਗੇ ਮਿਣਤੀਆਂ ਕੀਕਣ, ਉਹ ਮਿਣਤੀ ਵਿਚ ਨਹੀਂ ਆਉਂਦਾ
ਅਗੋਚਰ ਪਸਰਿਆ ਹੋਇਆ ਹੈ, ਜਸ ਪਾਸਾਰ ਸਤਿਗੁਰ ਦਾ

ਇਹ 'ਪੰਛੀ' ਨਾਲ ਤੰਦਾਂ ਮੋਹ ਦੀਆਂ ਕੁਝ ਇਸ ਤਰ੍ਹਾਂ ਜੁੜੀਆਂ
ਕਿ ਜਸ ਗਾਵੇ ਹਮੇਸ਼ਾ ਰਾਤ ਦਿਨ, 'ਕਰਤਾਰ' ਸਤਿਗੁਰ ਦਾ।

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਹੈ ਪਹਿਰੇ ਕਲਜੁਗੀ ਅੰਦਰ, ਇਹ ਤੋਰੀ ਕਾਰ ਸਤਿਜੁਗ ਦੀ
ਇਹ ਕਿੰਨਾ ਰਾਹ ਲੰਮੇਰਾ ਤੇ ਹੈ ਗੁੰਝਲਦਾਰ ਸਤਿਗੁਰ ਦਾ

ਇਹ ਪੰਜੇ ਵੱਸ ਵਿਚ ਕੀਤੇ, ਪੰਜਾਂ ਨੂੰ ਨੱਥ ਪਾਈ ਹੈ
ਸਦਾ ਸਿਮਰਨ, ਸਦਾ ਸਿਮਰਨ, ਭਜਨ ਆਹਾਰ ਸਤਿਗੁਰ ਦਾ

ਇਹ ਦੁਨੀਆਂਦਾਰ ਹੋ ਕੇ ਵੀ, ਰੂਹਾਨੀ ਜੋਤ ਹੁੰਦੀ ਹੈ
ਕਲਾਵਾਂ ਦਾ ਖ਼ਜਾਨਾ ਹੈ, ਖਰਾ ਕਿਰਦਾਰ ਸਤਿਗੁਰ ਦਾ

ਇਹ ਧੀਮੀ ਸੁਰ 'ਚ ਜਦ ਵੀ ਸਭ ਇਕੱਠੇ ਸਾਜ਼ ਵਜਦੇ ਨੇ
ਚੁਗਿਰਦਾ ਝੂੰਮ ਉੱਠਦਾ ਏ, ਸੁਣੇ ਟੁਣਕਾਰ ਸਤਿਗੁਰ ਦਾ

ਇਹ ਬੇੜਾ ਪਾਰ ਹੋ ਜਾਵੇ, ਭਿਆਨਕ ਝੱਖੜਾਂ ਵਿੱਚੋਂ
ਜੋ ਬਣ ਕੇ ਹੈ ਸਦਾ ਚਲਦਾ, ਜੀ ਬਰਖੁਰਦਾਰ ਸਤਿਗੁਰ ਦਾ

ਕਰਾਵਣ ਭਜਨ ਸ਼ਭਨਾਂ ਤੋਂ, ਪਵਿੱਤਰ ਕਰਨ ਲਈ ਜੀਵਨ
ਜੁਗਾਂ ਤੋਂ ਚਲ ਰਿਹਾ 'ਪੰਛੀ' ਰਬੀ ਵਿਵਹਾਰ ਸਤਿਗੁਰ ਦਾ।

ਦਈਏ ਕੀ ਨਜ਼ਰਾਨਾ, ਸੱਚੇ ਪਾਤਿਸ਼ਾਹੋ ?
ਦਿਲ ਹੋਇਆ ਦੀਵਾਨਾ, ਸੱਚੇ ਪਾਤਿਸ਼ਾਹੋ

ਕਿੰਨੀ ਰਹਿਮਤ ਬਿਨ ਮੰਗਿਆਂ ਹੀ ਕਰ ਦਿੱਤੀ
ਕਿੰਜ ਕਰਾਂ ਸ਼ੁਕਰਾਨਾ, ਸੱਚੇ ਪਾਤਿਸ਼ਾਹੋ ?

ਖ਼ੁਸ਼ੀਆਂ, ਖੇੜਾ, ਫੁੱਲ ਤੇ ਮਹਿਕਾਂ ਵੰਡ ਗਿਉਂ
ਸਿਫ਼ਤਾਂ ਕਰੇ ਜ਼ਮਾਨਾ, ਸੱਚੇ ਪਾਤਿਸ਼ਾਹੋ.

ਮੈਂ ਅਰਦਾਸਾਂ ਕਰਕੇ ਖ਼ੁਸ਼ੀਆਂ ਮੰਗਦਾ ਹਾਂ
ਇਹ ਤਾਂ ਇੱਕ ਬਹਾਨਾ, ਸੱਚੇ ਪਾਤਿਸ਼ਾਹੋ

ਫੁੱਲ ਤੁਸੀਂ ਤਾਂ ਐਸੇ ਥਾਂ ਵੀ ਲਾ ਦਿੱਤੇ
ਜਿਹੜਾ ਖੁਸ਼ਕ ਵੀਰਾਨਾ, ਸੱਚੇ ਪਾਤਿਸ਼ਾਹੋ

ਪੌਣ, ਪਾਣੀ, ਅਕਾਸ਼ ਤੇ ਧਰਤੀ ਨਿੱਤ ਰਚੇ
ਥੋੜਾ ਹੀ ਅਫ਼ਸਾਨਾ, ਸੱਚੇ ਪਾਤਿਸ਼ਾਹੋ

ਸੁਰ ਤੇ ਤਾਲ ਦੀ ਬੰਦਿਸ਼, ਰਾਗ ਦੀ ਰੂਹ ਚਹਿਕੇ
ਲਟ-ਬੌਰਾ ਮਰਦਾਨਾ, ਸੱਚੇ ਪਾਤਿਸ਼ਾਹੋ

'ਪੰਛੀ' ਦੀ ਰੂਹ ਅੰਦਰ, ਰੁਣ-ਝੁਣ ਹੁੰਦੀ ਏ
ਵਜਦੈ ਜਦੋਂ ਤਰਾਨਾ, ਸੱਚੇ ਪਾਤਿਸ਼ਾਹੋ।

ਦਈਏ ਕੀ ਨਜ਼ਰਾਂਨਾ, ਸੱਚੇ ਪਾਤਿਸ਼ਾਹੋ ?
ਦਿਲ ਹੋਇਆ ਦੀਵਾਨਾ, ਸੱਚੇ ਪਾਤਿਸ਼ਾਹੋ

ਦਰਸ਼ਨ ਕਰਕੇ ਦਿਲ ਵੈਰਾਗੀ ਹੋ ਜਾਵੇ
ਛਲਕੇ ਰੂਹ ਪੈਮਾਨਾ, ਸੱਚੇ ਪਾਤਿਸ਼ਾਹੋ

ਜਿਸ ਵਿਚ ਹੋਏ ਨਾ ਖ਼ੁਸ਼ਬੂ ਨਿਰਮਲ ਜੀਵਨ ਦੀ
ਝੂਠਾ ਉਹ ਅਫ਼ਸਾਨਾ, ਸੱਚੇ ਪਾਤਿਸ਼ਾਹੋ

ਵੇਖਣ ਨੂੰ ਤਾਂ ਸਾਦ-ਮੁਰਾਦੇ ਲਗਦੇ ਹੋ
ਐਪਰ ਠਾਠ ਸ਼ਾਹਾਨਾ, ਸੱਚੇ ਪਾਤਿਸ਼ਾਹੋ

ਲਟ ਲਟ ਜੋਤ ਬਲੇ ਤਾਂ, ਕੁਝ ਸਮਝਾਵੋ ਜੀ
ਜਲਦੈ ਕਿਉਂ ਪਰਵਾਨਾ, ਸੱਚੇ ਪਾਤਿਸ਼ਾਹੋ ?

ਉਹਨਾਂ ਦੀ ਕੁਰਬਾਨੀ ਤਾਂ ਲਾਸਾਨੀ ਹੈ
ਵਾਰ ਗਏ ਜੋ ਜਾਨਾਂ, ਸੱਚੇ ਪਾਤਿਸ਼ਾਹੋ

ਬਾਦਸ਼ਾਹਾਂ ਦੀਆਂ ਬਾਦਸ਼ਾਹੀਆਂ ਤਾਂ ਮੁਕ ਜਾਵਣ
ਕਾਇਮ ਗੁਰੂ ਦਾ ਠਾਣਾ, ਸੱਚੇ ਪਾਤਿਸ਼ਾਹੋ

ਦੇਸ਼ ਧਰਮ ਲਈ 'ਪੰਛੀ' ਜਾਨਾਂ ਵਾਰ ਗਏ
ਰੌਸ਼ਨ ਜੱਗ ਵਿਚ ਸ਼ਾਨਾਂ, ਸੱਚੇ ਪਾਤਿਸ਼ਾਹੋ।

ਦਈਏ ਕੀ ਨਜ਼ਰਾਨਾ, ਸੱਚੇ ਪਾਤਿਸ਼ਾਹੋ ?
ਦਿਲ ਹੋਇਆ ਦੀਵਾਨਾ, ਸੱਚੇ ਪਾਤਿਸ਼ਾਹੋ

ਆਪਣੀ ਮਾਂ ਦਾ ਜਾਇਆ, ਫਿੱਕਾ ਬੋਲ ਗਿਆ
ਹੁੰਦੈ ਜਿਵੇਂ ਬੇਗਾਨਾ, ਸੱਚੇ ਪਾਤਿਸ਼ਾਹੋ

ਮਿਹਣੇ, ਤਾਨ੍ਹੇ, ਚੈਲਿੰਜ ਅਤੇ ਚਿਤਾਵਨੀਆਂ
ਸਭ ਗੱਲਾਂ ਬਚਗਾਨਾ, ਸੱਚੇ ਪਾਤਿਸ਼ਾਹੋ

ਇੱਕੋ ਚੁੱਪ ਹਰਾਵੇ, ਸੈਂਆਂ ਬੰਦਿਆਂ ਨੂੰ
ਹੁੰਦੈ ਸਹੀ ਨਿਸ਼ਾਨਾ, ਸੱਚੇ ਪਾਤਿਸ਼ਾਹੋ

ਦੂਤੀ ਦਾ ਕੰਮ ਲੂਤੀ ਲਾ ਕੇ ਤੁਰ ਜਾਣਾ
ਸੋਚ ਨਿਰੀ ਨਾਦਾਨਾਂ, ਸੱਚੇ ਪਾਤਿਸ਼ਾਹੋ

ਪਿਆਰ, ਹਲੀਮੀ ਧਾਰੇ ਤੇ ਨਿਰਭਉ ਹੈ ਜੋ
ਸੱਚਾ ਅਸਲ ਨਿਸ਼ਾਨਾ, ਸੱਚੇ ਪਾਤਿਸ਼ਾਹੋ

ਤੁਸੀਂ ਤਾਂ ਉਹਨਾਂ 'ਤੇ ਵੀ ਬਖ਼ਸ਼ਿਸ਼ ਕਰਦੇ ਹੋ
ਕਰਨ ਗੱਲਾਂ ਬਚਗਾਨਾ, ਸੱਚੇ ਪਾਤਿਸ਼ਾਹੋ

ਧੰਨ ਸਤਿਗੁਰ, ਧੰਨ ਸਤਿਗੁਰ ਆਖੀ ਜਾਂਦਾ ਹੈ
'ਪੰਛੀ' ਮਨ ਮਸਤਾਨਾ, ਸੱਚੇ ਪਾਤਿਸ਼ਾਹੋ।

ਦਈਏ ਕੀ ਨਜ਼ਰਾਨਾ, ਸੱਚੇ ਪਾਤਿਸ਼ਾਹੋ ?
ਦਿਲ ਹੋਇਆ ਦੀਵਾਨਾ, ਸੱਚੇ ਪਾਤਿਸ਼ਾਹੋ

ਦਰਸ਼ਨ ਮੇਲਾ ਜਦ ਵੀ ਕਿਧਰੇ ਹੋ ਜਾਵੇ
ਹੁੰਦੈ ਸਮਾਂ ਸੁਹਾਨਾ, ਸੱਚੇ ਪਾਤਿਸ਼ਾਹੋ

ਦੁੱਖ ਤਕਲੀਫ਼ਾਂ ਸਭ ਦੀਆਂ ਪਲ ਵਿਚ ਦੂਰ ਕਰੋਂ
ਮਰਦਾ ਬੰਦਾ ਮਰਦਾ ਨਾ, ਸੱਚੇ ਪਾਤਿਸ਼ਾਹੋ

ਵੇਦਾਂ ਅੰਦਰ ਵੱਡੀ ਉਪਮਾ ਸਤਿਗੁਰ ਦੀ
ਸਿਫ਼ਤਾਂ ਵਿੱਚ ਪੁਰਾਨਾਂ, ਸੱਚੇ ਪਾਤਿਸ਼ਾਹੋ

ਉਸ ਜ਼ੋਰਾਵਰ ਅੱਗੇ ਕੋਈ ਜ਼ੋਰ ਨਹੀਂ
ਘਾਹੁ ਕਰੇ ਸੁਲਤਾਨਾ, ਸੱਚੇ ਪਾਤਿਸ਼ਾਹੋ

ਫੜਦੈ ਗੁਰੂ ਦਾ ਪੱਲਾ ਓਹੀ ਤਰ ਜਾਂਦੈ
ਜਾਵੇ ਚੀਰ ਤੂਫ਼ਾਨਾਂ, ਸੱਚੇ ਪਾਤਿਸ਼ਾਹੋ

ਵੰਡਣ ਦੇ ਵਿਚ ਭੋਰਾ ਕੋਈ ਕੰਜੂਸੀ ਨਹੀਂ
ਮਿਲਿਆ ਗੁਰੂ ਖ਼ਜਾਨਾ, ਸੱਚੇ ਪਾਤਿਸ਼ਾਹੋ

ਮੰਨ ਕੇ ਹੁਕਮ ਤੁਹਾਡਾ, ਜਿਹੜਾ ਨਾਮ ਜਪੇ
ਉਹ 'ਪੰਛੀ' ਹੈ ਦਾਨਾ, ਸੱਚੇ ਪਾਤਿਸ਼ਾਹੋ।

ਦਈਏ ਕੀ ਨਜ਼ਰਾਨਾ, ਸੱਚੇ ਪਾਤਿਸ਼ਾਹੋ ?
ਦਿਲ ਹੋਇਆ ਦੀਵਾਨਾ, ਸੱਚੇ ਪਾਤਿਸ਼ਾਹੋ

ਉਸ ਵਿਚੋਂ ਹੀ ਮਹਿਕ ਪ੍ਰੇਮ ਦੀ ਆਵੇਗੀ
ਜੋ ਮਨ ਨਿਰਮਲ-ਖ਼ਾਨਾ, ਸੱਚੇ ਪਾਤਿਸ਼ਾਹੋ

ਬੱਚੇ ਬੱਚੀਆਂ ਚੰਗੇ ਪਾਸੇ ਲਾ ਦਿੱਤੇ
ਦਿੱਤਾ ਮੋੜ ਮੁਹਾਨਾ, ਸੱਚੇ ਪਾਤਿਸ਼ਾਹੋ

ਜਿੱਥੇ ਜਾ ਕੇ ਮੱਤ ਵਿਗੜਦੀ ਬੰਦੇ ਦੀ
ਨਰਕੀ ਉਹ ਮੈਖ਼ਾਨਾ, ਸੱਚੇ ਪਾਤਿਸ਼ਾਹੋ

ਜਿੱਥੇ ਗੁੜ੍ਹਤੀ ਭਜਨ ਦੀ ਦਿੱਤੀ ਜਾਂਦੀ ਹੈ
ਸੱਚਾ ਉਹ ਮੈਖ਼ਾਨਾ, ਸੱਚੇ ਪਾਤਿਸ਼ਾਹੋ

ਜਿੰਨੀ ਕਿਰਪਾ ਸੰਗਤਾਂ ਉੱਤੇ ਕੀਤੀ ਹੈ
ਮੁੜਦਾ ਨਹੀਂ ਇਵਜ਼ਾਨਾ, ਸੱਚੇ ਪਾਤਿਸ਼ਾਹੋ

ਜਦ ਸਾਹਾਂ ਦੀ ਪੂੰਜੀ ਪੂਰੀ ਹੋ ਜਾਵੇ
ਬੰਦਾ ਹੋਏ ਰਵਾਨਾ, ਸੱਚੇ ਪਾਤਿਸ਼ਾਹੋ

'ਪੰਛੀ' ਆਪ ਦੇ ਸਨਮੁੱਖ ਬੱਚਿਆਂ ਵਰਗਾ ਹੈ
ਭਾਵੇਂ ਬਣ ਗਿਆ ਨਾਨਾ, ਸੱਚੇ ਪਾਤਿਸ਼ਾਹੋ।

ਜਦੋਂ ਵੀ ਸਾਹਿਬ ਸੱਚੇ ਦਾ, ਜ਼ਰਾ ਦੀਦਾਰ ਹੋ ਜਾਏ
ਉਦੋਂ ਹੀ ਡੁੱਬ ਰਹੇ ਜੀਵਨ ਦਾ, ਬੇੜਾ ਪਾਰ ਹੋ ਜਾਏ

ਜਦੋਂ ਅੱਖਾਂ ਤੋਂ ਓਝਲ ਜੀ, ਮਿਰੀ ਸਰਕਾਰ ਹੋ ਜਾਏ
ਉਦੋਂ ਹੀ ਤਰ ਰਹੀ ਬੇੜੀ, ਭੰਵਰ ਵਿਚਕਾਰ ਹੋ ਜਾਏ

ਕੋਈ ਆਖੇ ਗੁਰੂ ਮੇਰਾ, ਕੋਈ ਕਹਿੰਦਾ ਮਿਰਾ ਮਹਿਰਮ
ਮਿਰਾ ਤਾਂ ਗ਼ਮ ਦੇ ਮਾਰੇ ਦਾ, ਉਹੀ ਗ਼ਮਖ਼ਾਰ ਹੋ ਜਾਏ

ਜਦੋਂ 'ਬੇਅੰਤ' ਗੱਲਾਂ ਕਰ ਰਹੇ, ਬੇਅੰਤ ਦੇ ਬਾਰੇ
ਮਿਰਾ ਮਨ ਸੁਣ ਕੇ ਉਹ ਗੱਲਾਂ, ਬੜਾ ਸਰਸ਼ਾਰ ਹੋ ਜਾਏ

ਜਦੋਂ ਅੰਮ੍ਰਿਤ ਬਚਨ ਸੁਣੀਏ, ਨਜ਼ਾਰਾ ਦਰਸ਼ ਦਾ ਹੋਵੇ
ਗ਼ਮੀ ਜਾਏ, ਖ਼ੁਸ਼ੀ ਆਏ, ਰੂਹੀਂ ਮਹਿਕਾਰ ਹੋ ਜਾਏ

ਵਿੰਹਦੇ ਸਾਰ ਹੀ ਮਨ 'ਚੋਂ, ਹਨੇਰਾ ਦੂਰ ਹੁੰਦਾ ਏ
ਜੁ ਦਿਲ ਤਪਦਾ ਤੇ ਮਨ ਸੜਦਾ, ਜੀ ਠੰਡਾ-ਠਾਰ ਹੋ ਜਾਏ

ਜੇ ਊਣੇ ਰਹਿ ਕੇ ਕੁਝ ਪੁਛੀਏ ਤਾਂ ਪੱਲਾ ਭਰ ਗਿਆ ਸਮਝੋ
ਨਹੀਂ ਪੱਲੇ ਹੈ ਕੁਝ 'ਪੰਛੀ', ਜਦੋਂ ਤਕਰਾਰ ਹੋ ਜਾਏ।

ਜਦੋਂ ਵੀ ਸਾਹਿਬ ਸੱਚੇ ਦਾ, ਜ਼ਰਾ ਦੀਦਾਰ ਹੋ ਜਾਏ
ਉਦੋਂ ਹੀ ਡੁੱਬ ਰਹੇ ਜੀਵਨ ਦਾ, ਬੇੜਾ ਪਾਰ ਹੋ ਜਾਏ

ਤੁਹਾਡੀ ਬਖ਼ਸ਼ਿਸ਼ਾਂ ਦਾ ਇਹ ਨਿਰਾਲਾ ਹੀ ਤਰੀਕਾ ਹੈ
ਕੋਈ ਰੋਂਦਾ ਬੇਸ਼ੱਕ ਆਇਆ, ਖਿੜੀ ਗੁਲਜ਼ਾਰ ਹੋ ਜਾਏ

ਜੁਦਾਈ ਵਿਚ ਵੀ ਯਾਦਾਂ ਦਾ, ਹੈ ਰਹਿੰਦਾ ਸਿਲਸਿਲਾ ਜਾਰੀ
ਇਵੇਂ ਹੀ ਕਰਦਿਆਂ ਸਿਮਰਨ, ਜੀ ਮਨ ਹੰਵਾਰ ਹੋ ਜਾਏ

ਕਰਾਂ ਅਰਦਾਸ ਮੈਂ ਹਰਦਮ, ਕਰੋ ਜੀ ਮਿਹਰ ਦੀ ਦ੍ਰਿਸ਼ਟੀ
ਬਿਨਾਂ ਕ੍ਰਿਪਾ ਤੋਂ ਰਾਹ-ਜੀਵਨ, ਬੜਾ ਪੁਰਖ਼ਾਰ ਹੋ ਜਾਏ

ਸਮੁੰਦਰ ਪਾਰ ਕਰਕੇ ਵੀ, ਜਿੰਨ੍ਹਾਂ ਨੇ ਦਰਸ਼ ਜਾ ਕੀਤੇ
ਉਹ ਸਿਦਕੀ ਸਿੱਖ ਜਿਓੜੇ ਦਾ, ਦਿਲੋਂ ਸਤਿਕਾਰ ਹੋ ਜਾਏ

ਸ਼ਹੀਦੀ ਪਾ ਗਏ ਜਿਹੜੇ, ਧਰਮ ਨੂੰ ਚਾਰ ਚੰਨ ਲਾ ਗਏ
ਜਿਹੜਾ ਵੀ ਦਾਰ ਨੂੰ ਚੁੰਮੇ, ਉਹੀ ਸਰਦਾਰ ਹੋ ਜਾਏ

ਇਹ ਦੁਨੀਆਂ ਜਗ ਬਸੇਰਾ ਹੈ, ਬੇੜੀ ਦਾ ਪੂਰ ਹਨ ਸਾਰੇ
ਜਿੱਥੇ ਕੋਈ ਕੱਟ ਰਿਹੈ ਜੀਵਨ, ਉਹੀ ਘਰ-ਬਾਰ ਹੋ ਜਾਏ

ਹਲੀਮੀ, ਨਿਮਰਤਾ ਚੰਗੀ, ਇਹਦਾ ਦਮ ਬਹੁਤ ਵੱਡਾ ਹੈ
ਉਹ ਤਾਂ ਹਰ ਗਿਆ ਜੀਵਨ, ਜਿਨ੍ਹੂੰ ਐਹਿਕਾਰ ਹੋ ਜਾਏ।

ਜਦੋਂ ਵੀ ਸਾਹਿਬ ਸੱਚੇ ਦਾ, ਜ਼ਰਾ ਦੀਦਾਰ ਹੋ ਜਾਏ
ਉਦੋਂ ਹੀ ਡੁੱਬ ਰਹੇ ਜੀਵਨ ਦਾ, ਬੇੜਾ ਪਾਰ ਹੋ ਜਾਏ

ਇਹ ਜੀਵਨ ਦਾ ਝਮੇਲਾ ਹੈ, ਇਹਦੀ ਕੰਨੀ ਨਾ ਫੜ ਹੋਵੇ
ਜੋ ਟੇਢੇ ਰਾਹ 'ਤੇ ਤੁਰਦਾ ਹੈ, ਉਸੇ ਦੀ ਹਾਰ ਹੋ ਜਾਏ

ਬਥੇਰਾ ਰੋਕਦਾਂ ਦਿਲ ਨੂੰ, ਮੁਹੱਬਤ ਜ਼ਾਹਰ ਨਾ ਹੋਵੇ
ਇਹ ਖ਼ੁਸ਼ਬੂ ਬਿਖ਼ਰ ਜਾਂਦੀ ਏ, ਜਦੋਂ ਇਜ਼ਹਾਰ ਹੋ ਜਾਏ

ਸਿਰਫ਼ ਕੁਝ ਕਹਿਣ ਖ਼ਾਤਰ ਹੀ ਜੋ ਮਰਜ਼ੀ ਕਹਿ ਲਵੇਂ ਭਾਵੇਂ
ਜਦੋਂ ਮਿਹਰਾਂ ਦਾ ਮੀਂਹ ਬਰਸੇ ਤਾਂ ਰੂਹ ਮੁਟਿਆਰ ਹੋ ਜਾਏ

ਹਜ਼ਾਰਾਂ ਲੋਕ ਵਿੰਹਦੇ ਨੇ, ਹਜ਼ਾਰਾਂ ਲੋਕ ਸੁਣਦੇ ਨੇ
ਇਹ ਅੰਮ੍ਰਿਤ ਬਚਨ ਮੁੱਖੜੇ ਤੋਂ, ਸੱਚੀ ਸਰਕਾਰ ਹੋ ਜਾਏ

ਸਦਾ ਹੀ ਨਾਮ ਛੱਟਾ ਤਾਂ ਸਭਨਾਂ ਵਾਸਤੇ ਦੇਵੋਂ
ਜਿਨ੍ਹੂੰ ਬਖ਼ਸ਼ਿਸ਼ ਕਰੋਂ ਆਪਣੀ, ਉਹੀ ਫ਼ਨਕਾਰ ਹੋ ਜਾਏ

ਐ 'ਪੰਛੀ' ਯਾਦ ਕਰ ਤੂੰ ਵੀ, ਜ਼ਮਾਨਾ ਯਾਦ ਕਰਦਾ ਹੈ
ਕਿ ਯਾਦਾਂ ਨਾ ਰੰਗਿਆਂ ਦਾ, ਵੱਡਾ ਪਰਵਾਰ ਹੋ ਜਾਏ।

ਜਦੋਂ ਵੀ ਸਾਹਿਬ ਸੱਚੇ ਦਾ; ਜ਼ਰਾ ਦੀਦਾਰ ਹੋ ਜਾਏ
ਉਦੋਂ ਹੀ ਡੁੱਬ ਰਹੇ ਜੀਵਨ ਦਾ, ਬੇੜਾ ਪਾਰ ਹੋ ਜਾਏ

ਕਿਸੇ ਦੇ ਦੁਖਦੇ ਵਿਚ ਜਾ ਕੇ, ਜ਼ਰਾ ਜੇ ਗ਼ਮ ਵੰਡਾ ਲਈਏ
ਇਹੋ ਜਿਹਾ ਨੇਕ ਕਾਰਜ ਹੀ, ਨਿਰਾ ਉਪਕਾਰ ਹੋ ਜਾਏ

ਜ਼ਮਾਨਾ ਭਟਕਦਾ ਫਿਰਦਾ ਹੈ, ਮਾਇਆ ਬਣ ਗਈ ਮਾਲਿਕ
ਬਣੇ ਜੋ ਮਿਹਰ ਦਾ ਪਾਤਰ, ਉਹੀ ਜ਼ਰਦਾਰ ਹੋ ਜਾਏ

ਹੈ ਹੁੰਦੀ ਆਤਮਾ ਉੱਚੀ, ਜਦੋਂ ਸਤਿਗੁਰ ਹੀ ਬਲ ਬਖ਼ਸ਼ੇ
ਤਦੋਂ ਹੀ ਕੌਮ ਦੇ ਉਤੋਂ, ਇਹ ਜਿੰਦੜੀ ਵਾਰ ਹੋ ਜਾਏ

ਇਹ ਬਲਦੀ ਅੱਗ ਦੇ ਵਿੱਚੋਂ, ਬਚਾਅ ਸਕਦੈ ਗੁਰੂ ਪੂਰਾ
ਜਦੋਂ ਸੱਚੇ ਦਿਲੋਂ ਸੇਵਕ ਹੀ ਸੇਵਾਦਾਰ ਹੋ ਜਾਏ

ਇਹ ਪੰਜੇ ਵੱਸ ਵਿਚ ਕਰਨਾ, ਕੋਈ ਸੌਖਾ ਕੰਮ ਨਹੀਂ ਬੀਬਾ
ਮਗਰ ਜੇ ਯਤਨ ਕਰੀਏ ਤਾਂ ਖ਼ਰਾ ਕਿਰਦਾਰ ਹੋ ਜਾਏ

ਜਿੰਨ੍ਹਾਂ ਨੇ ਇੱਕ ਨੂੰ ਜਿੱਤਿਆ, ਉਹਨਾਂ ਨੇ ਜੱਗ ਜਿੱਤਿਆ ਹੈ
ਇਹ ਸਾਰਾ ਜੱਗ, ਉਹਨਾਂ ਦਾ ਸਮਝ ਲਉ ਯਾਰ ਹੋ ਜਾਏ

ਸਦਾ ਲੈ ਮੱਤ ਸਤਿਗੁਰ ਦੀ, ਇਹ ਖ਼ੁਦ ਦੀ ਮੱਤ ਨੂੰ ਛੱਡੀਏ
ਕਮਾਈ ਧਰਮ ਦੀ ਕਰੀਏ ਤਾਂ ਸੱਚਾ ਆਚਾਰ ਹੋ ਜਾਏ

ਜੇ ਪੱਲਾ ਸੱਚ ਦਾ ਫੜੀਏ ਤਾਂ ਸੁੱਚੀ ਮਹਿਕ ਆਉਂਦੀ ਹੈ
ਜੋ 'ਪੰਛੀ' ਮਹਿਕ ਵੰਡਦੇ ਨੇ, ਉਹਨਾਂ ਦੀ ਡਾਰ ਹੋ ਜਾਏ।

ਦਿਲ ਦੀਆਂ ਰਾਹਵਾਂ ਰੌਸ਼ਨ ਕਰਕੇ, ਨ੍ਹੇਰ ਮਿਟਾਇਆ ਸਤਿਗੁਰ ਨੇ
ਵੰਡ ਵੰਡ ਮਿੱਠੀਆਂ ਮੁਸਕਾਨਾਂ ਨੂੰ, ਰਾਹ ਰੁਸ਼ਨਾਇਆ ਸਤਿਗੁਰ ਨੇ

ਕਲਜੁੱਗ ਦਾ ਇਹ ਕੂੜ ਪਸਾਰਾ, ਹਰ ਪਾਸੇ ਹੀ ਨ੍ਹੇਰਾ ਹੈ
ਇਸ ਨ੍ਹੇਰੇ ਨੂੰ, ਅੱਖ ਦੇ ਫੋਰੇ, ਚੀਰ ਵਿਖਾਇਆ ਸਤਿਗੁਰ ਨੇ

ਇਹ ਦੁਨੀਆਂ ਭਰਮਾਂ ਦੀ ਮਾਰੀ, ਦੁਵਿਧਾ ਅੰਦਰ ਫਸ ਗਈ ਏ
ਇਹ ਦੁਵਿਧਾ ਵੀ ਕੱਟ ਵਿਖਾਈ, ਭਰਮ ਗੰਵਾਇਆ ਸਤਿਗੁਰ ਨੇ

ਸੁਹਣਾ ਜੀਵਨ ਜੀਣ ਦੀ ਖ਼ਾਤਰ, ਇਕ ਮਰਿਆਦਾ ਦੱਸੀ ਏ
ਸਹਿਜ ਮਤੇ ਵਿਚ, ਸਹਿਜ ਸੁਭਾ ਹੀ, ਨਾਮ ਜਪਾਇਆ ਸਤਿਗੁਰ ਨੇ

ਇਹ ਜੀਵਨ ਦੁੱਖਾਂ ਦਾ ਅੱਟਿਆ, ਦੁਖੜਾ ਕੀਕਣ ਦੂਰ ਹੋਏ ?
ਨਾਮ ਦਾ ਛੱਟਾ ਥਾਂ ਥਾਂ ਦੇ ਕੇ, ਰੋਗ ਭਜਾਇਆ ਸਤਿਗੁਰ ਨੇ

ਰੰਗ ਅਨੇਕ ਜਗਤ ਵਿਚ ਬਿਖਰੇ, ਰੰਗ-ਬਰੰਗੀ ਦੁਨੀਆਂ ਹੈ
ਬਹੁ-ਰੰਗੀ ਦੁਨੀਆਂ ਤੋਂ ਵੱਖਰਾ, ਰੰਗ ਚੜ੍ਹਾਇਆ ਸਤਿਗੁਰ ਨੇ

'ਪੰਛੀ' ਨ੍ਹੇਰੇ ਨਾਲ ਜੂਝ ਕੇ, ਰੌਸ਼ਨੀਆਂ ਤਕ ਪੁੱਜਿਆ ਹੈ
ਰੌਸ਼ਨੀਆਂ ਤਕ ਪੁੱਜਣ ਦਾ ਵੀ, ਵੱਲ ਸਿਖਾਇਆ ਸਤਿਗੁਰ ਨੇ।

ਦਿਲ ਦੀਆਂ ਰਾਹਵਾਂ ਰੌਸ਼ਨ ਕਰਕੇ, ਨ੍ਹੇਰ ਮਿਟਾਇਆ ਸਤਿਗੁਰ ਨੇ
ਵੰਡ ਵੰਡ ਮਿੱਠੀਆਂ ਮੁਸਕਾਨਾਂ ਨੂੰ, ਰਾਹ ਰੁਸ਼ਨਾਇਆ ਸਤਿਗੁਰ ਨੇ

ਕਹਿੰਦੇ ਨਾਮ ਦਾ ਸਾਬਣ ਲਾ ਕੇ, ਮਨ ਮੈਲੇ ਨੂੰ ਸਾਫ਼ ਕਰੋ
ਔਖੇ ਵੇਲੇ ਨਾਮ ਸਹਾਈ, ਸੱਚ ਅਲ੍ਹਾਇਆ ਸਤਿਗੁਰ ਨੇ

ਗਊ-ਗ਼ਰੀਬ ਨਿਵਾਜਣ ਵਾਲੇ, ਕਰਨ ਸਹਾਇਤਾ ਸਭਨਾਂ ਦੀ
ਆਜਿਜ਼ ਤੇ ਕਮਜ਼ੋਰ ਨਿਤਾਣਾ, ਆਪ ਉਠਾਇਆ ਸਤਿਗੁਰ ਨੇ

ਬੁੱਢੇ ਬਿਰਧ ਲਾਚਾਰ ਵਿਚਾਰੇ, ਰੁਲਦੇ ਫਿਰਦੇ ਵੇਖੇ ਜੋ
ਬ੍ਰਿਧਸ਼ਾਲਾ ਵਿੱਚ ਸੇਵਾ ਖ਼ਾਤਰ, ਲਿਆਣ ਬਿਠਾਇਆ ਸਤਿਗੁਰ ਨੇ

ਚੌਰਾਸੀ ਦਾ ਗੇੜ ਮੁਕਾਵੇ, ਨਾਮ ਜਪੰਦੜੇ ਸਦਾ ਰਹੋ
ਇਹੋ ਹੈ ਦੁੱਖਾਂ ਦਾ ਦਾਰੂ, ਇੰਜ ਜਚਾਇਆ ਸਤਿਗੁਰ ਨੇ

ਨਰਕਾਂ ਨੇ ਮੂੰਹ ਅੱਡਿਆ ਹੋਇਆ, ਬੁਰੇ ਕਰਮ ਤੋਂ ਬਚ ਜਾਓ
ਤਾਹੀਂ ਗੁਰੂ ਸਹਾਇਤਾ ਕਰਦਾ, ਭੇਦ ਜਚਾਇਆ ਸਤਿਗੁਰ ਨੇ

ਤਾਰੂ ਗੀ ਪਰਤੀਤ ਹਮੇਸ਼ਾ, ਹੁਕਮ ਰਜਾਈਂ ਚਲਦਾ ਰਹੁ
ਸ਼ਰਧਾ ਨਾਲ ਸੰਵਰਦਾ ਅੱਗਾ, ਸਦਾ ਸੁਝਾਇਆ ਸਤਿਗੁਰ ਨੇ

ਇਹ ਗੱਲ ਨੂੰ ਐਵੇਂ ਨਾ ਜਾਣੀਂ, 'ਪੰਛੀ' ਜ਼ਰਾ ਵਿਚਾਰ ਲਵੀਂ
ਹੁੰਦਾ ਹੈ ਸੰਕੇਤ ਖ਼ੁਸ਼ੀ ਦਾ, ਜਦ, ਤੱਕ ਮੁਸਕਾਇਆ ਸਤਿਗੁਰ ਨੇ।

ਦਿਲ ਦੀਆਂ ਰਾਹਵਾਂ ਰੌਸ਼ਨ ਕਰਕੇ, ਨ੍ਹੇਰ ਮਿਟਾਇਆ ਸਤਿਗੁਰ ਨੇ
ਵੰਡ ਵੰਡ ਮਿੱਠੀਆਂ ਮੁਸਕਾਨਾਂ ਨੂੰ, ਰਾਹ ਰੁਸ਼ਨਾਇਆ ਸਤਿਗੁਰ ਨੇ

ਸਾਦਾ ਭੋਜਨ, ਸਾਦਾ ਜੀਵਨ, ਮਨ ਮਾਲਕ ਨੂੰ ਯਾਦ ਕਰੇ
ਨਾਮ ਪਿਆਲਾ ਮਾਖਿਓਂ ਮਿੱਠੜਾ, ਰੋਜ਼ ਪਿਲਾਇਆ ਸਤਿਗੁਰ ਨੇ

ਤਨ ਦੇ ਅੰਦਰ ਜੋਤ ਜਗੇ, ਜੇ ਕਿਰਪਾ ਦ੍ਰਿਸ਼ਟੀ ਹੋ ਜਾਏ
ਜਿਹੜਾ ਲਟ ਲਟ ਬਲਦਾ ਰਹਿੰਦਾ, ਦੀਪ ਜਗਾਇਆ ਸਤਿਗੁਰ ਨੇ

ਹਉਮੈਂ ਤੇ ਹੰਕਾਰ ਜਗਤ ਨੂੰ, ਅੰਦਰੋ ਅੰਦਰੀ ਜਾਲ ਰਹੇ
ਸਾਰੇ ਜੱਗ ਨੂੰ ਜਾਲ ਰਿਹੈ, ਅੰਹਿਕਾਰ ਜਲਾਇਆ ਸਤਿਗੁਰ ਨੇ

ਹੌਲੀ ਹੌਲੀ ਸੱਚ ਦੀ ਚੇਟਕ, ਲਗਦੀ ਲਗਦੀ ਲੱਗ ਜਾਏ
ਅੰਦਰੋਂ ਬਾਹਰੋਂ ਨਿਰਮਲ ਹੋਵੋ, ਇੰਜ ਫਰਮਾਇਆ ਸਤਿਗੁਰ ਨੇ

ਪਾਪ ਪੁੰਨ ਦੀ ਬਾਤ ਪਾਂਦਿਆਂ, ਰਹੋ ਸੁਚੇਤ ਹਮੇਸ਼ਾ ਲਈ
ਡੁੱਬ ਜਾਈਏ ਅੰਹਿਕਾਰ ਕਰਦਿਆਂ, ਰਾਹ ਦਰਸਾਇਆ ਸਤਿਗੁਰ ਨੇ

ਇਹ ਦੁਨੀਆਂ ਗ਼ਰਜ਼ਾਂ ਦੀ ਮਾਰੀ, ਝੋਲੀਆਂ ਅੱਡ ਕੇ ਅਰਜ਼ ਕਰੇ
ਦਾਤਾਂ ਦਾ ਅਨਮੋਲ ਖ਼ਜਾਨਾ, ਖ਼ੂਬ ਲੁਟਾਇਆ ਸਤਿਗੁਰ ਨੇ

ਆਪਣੇ ਆਪ ਨੂੰ ਸੌ ਵਾਰੀ, ਕੋਈ ਉੱਚਾ-ਸੁੱਚਾ ਸਮਝ ਲਵੇ
'ਪੰਛੀ' ਫਿਰ ਚਾਨਣ ਹੋਵੇਗਾ, ਤੋਲੇ ਵਿਚ ਪਾਇਆ ਸਤਿਗੁਰ ਨੇ।

ਮੈਨੂੰ ਸਤਿਗੁਰ ਸੱਚੇ ਸਾਹਿਬ ਨੇ, ਇਕ ਐਸਾ ਪਾਠ ਪੜ੍ਹਾਇਆ ਹੈ
ਮੇਰੀ ਮੈਂ ਮੈਂ ਵਿੱਚੋਂ ਮਿਟ ਚੱਲੀ, ਮੈਨੂੰ ਤੂੰ ਤੂੰ ਕਹਿਣ ਸਿਖਾਇਆ ਹੈ

ਜੀਵਨ ਦੇ ਰੰਗ ਨਿਰਾਲੇ ਨੇ, ਇਹ ਵੀ ਕਰਤਾਰ ਦੀ ਮਾਇਆ ਹੈ
ਇਹ ਮਾਇਆ ਐਸੀ ਠੱਗਣੀ ਹੈ, ਇਹਨੇ ਸਭ ਨੂੰ ਠੱਗ ਵਿਖਾਇਆ ਹੈ

ਜੋ ਅੱਖਾਂ ਨਾਲ ਪਏ ਤਕਦੇ ਹੋ, ਇਸ ਦਾ ਵੀ ਪਾਰਾਵਾਰ ਨਹੀਂ
ਜੋ ਰਚਣਹਾਰ ਇਸ ਰਚਨਾ ਦਾ, ਉਹਦਾ ਅੰਤ ਕਦੋਂ ਕਿਸ ਪਾਇਆ ਹੈ

ਜਗਿਆਸੂ ਬਣ ਕੇ ਤੁਰਦਾ ਹਾਂ, ਕੀ ਲੈਣਾ ਹੋਰ ਝਮੇਲੇ ਤੋਂ
ਮੈਂ ਪੜ੍ਹਦਾਂ ਅੱਖਰ ਕਾਲੇ ਵੀ ਤੇ ਮਣਕਾ ਵੀ ਖੜਕਾਇਆ ਹੈ

ਕੁਝ ਐਸੀ ਬਿਰਤੀ ਬਣ ਚੱਲੀ, ਦੁਨੀਆਂ ਨੂੰ ਨੇੜਿਓਂ ਤਕਦਾ ਹਾਂ
ਮੈਨੂੰ ਇਸ ਦੇ ਮੋਹ ਨੇ ਮਾਰ ਲਿਆ, ਲੱਖ ਮੋਹ ਨੂੰ ਮਨੋਂ ਭੁਲਾਇਆ ਹੈ

ਰੱਬ ਦੀ ਗੱਲ ਜਦ ਕੋਈ ਕਰਦਾ ਹੈ, ਕਹਿੰਦਾ ਹੈ—'ਰੱਬ ਵਖਾਵੋ ਜੀ'
ਫੁੱਲ ਵਰਗੀ ਦੁਨੀਆਂ ਦਿਸਦੀ ਹੈ, ਖ਼ੁਸ਼ਬੋ ਨੂੰ ਕਿਸ ਵਿਖਾਇਆ ਹੈ ?

ਕਈ ਪਿਆਰੇ ਮਿੱਤਰ ਕਹਿੰਦੇ ਹਨ, ਕੋਈ ਰੱਬ ਦੀ ਗੱਲ ਸੁਣਾਵੋ ਜੀ
ਜਦ ਕਹਿੰਦਾਂ 'ਰੱਬ ਰੱਬ ਆਖੋ ਜੀ', ਉਹਨਾਂ ਹੋਰ ਜਵਾਬ ਸੁਣਾਇਆ ਹੈ

ਜਦ ਭਰਮ ਭੁਲੇਖੇ ਮਿਟ ਜਾਵਣ ਤੇ ਇਛਾਵਾਂ ਵੀ ਤੜਫਣ ਨਾ
ਫਿਰ ਸਤਿਗੁਰ ਨਾਲ ਪ੍ਰੀਤ ਬਣੇ, ਤਦ ਰਹਿਮਤ ਦਾ ਸਿਰ ਸਾਇਆ ਹੈ

ਲੱਖ ਦੇਵੋ ਠੁੰਮਣੇ ਆਸਾਂ ਨੂੰ, ਫਿਰ ਵੀ ਮਨ ਧੀਰਜ ਧਰਦਾ ਨਹੀਂ
ਜਦ ਸੋਚਾਂ ਬਿਖੜੇ ਪੈਂਡੇ ਨੂੰ, ਤਾਂ 'ਪੰਛੀ' ਮਨ ਘਬਰਾਇਆ ਹੈ।

ਮੈਨੂੰ ਸਤਿਗੁਰ ਸੱਚੇ ਸਾਹਿਬ ਨੇ, ਇਕ ਐਸਾ ਪਾਠ ਪੜ੍ਹਾਇਆ ਹੈ
ਮੇਰੀ ਮੈਂ ਮੈਂ ਵਿੱਚੋਂ ਮਿਟ ਚੱਲੀ, ਮੈਨੂੰ ਤੂੰ ਤੂੰ ਕਹਿਣ ਸਿਖਾਇਆ ਹੈ

ਜੇ ਅੰਦਰ ਚਾਨਣ ਹੋ ਜਾਵੇ, ਬਾਹਰ ਵੀ ਸਭ ਕੁਝ ਸਾਫ਼ ਦਿਸੇ
ਜੇ ਅੰਦਰੋਂ ਕਾਲਖ ਲੱਥੀ ਨਹੀਂ, ਫਿਰ ਭਰਮਾਂ ਨੇ ਭਰਮਾਇਆ ਹੈ

ਬਾਣੀ ਤੇ ਭਜਨ ਅਮੋਲਕ ਹਨ, ਜੋ ਸਤਿਗੁਰ ਪਾਸੋਂ ਮਿਲਦੀਆਂ ਨੇ
ਜਿੰਨ੍ਹਾਂ 'ਤੇ ਰੱਬ ਦੀ ਰਹਿਮਤ ਹੈ, ਉਹਨਾਂ ਇਹ ਨਫ਼ਾ ਕਮਾਇਆ ਹੈ

ਇਹ ਕੰਮ ਚਲਾਕੀ ਵਾਲਾ ਨਹੀਂ, ਇਹ ਸੌਦਾ 'ਢਾਈ ਅੱਖਰ' ਦਾ
ਲਈ ਧਾਰ ਹਲੀਮੀ ਜਿੰਨ੍ਹਾਂ ਨੇ, ਉਹਨਾਂ ਹੀ ਸਭ ਕੁਝ ਪਾਇਆ ਹੈ

ਤੂੰ ਕਿਸੇ ਨੂੰ ਮੱਤਾਂ ਦਿੰਦਾ ਏਂ, ਤੂੰ ਆਪਣਾ ਆਪ ਸੰਭਾਲ ਜ਼ਰਾ
ਜੱਗ ਨਾਲ ਬਣਾ ਕੇ ਰੱਖੋ ਜੀ, ਇਹ ਓਸੇ ਦਾ ਹੀ ਜਾਇਆ ਹੈ

ਬੰਦੇ ਵਿਚ ਚਿਣਗ ਹੈ ਓਸੇ ਦੀ, ਪਰ ਨਜ਼ਰ ਕਿਸੇ ਨੂੰ ਆਉਂਦੀ ਹੈ ?
ਉਹ ਹਰ ਥਾਂ ਦਿਸਦਾ ਅਣਦਿਸਦਾ, ਸਭ ਓਸੇ ਦਾ ਹੀ ਸਾਇਆ ਹੈ

ਇਸ ਜੱਗ ਵਿਚ ਰਹਿਣਾ ਸਿੱਖ ਲਵੇ, ਜਿਉਂ ਪਾਣੀ ਵਿਚ ਮੁਰਗਾਬੀ ਏ
ਤੇ ਚਿੱਕੜ ਵਿਚ ਜਿਉਂ ਕੰਵਲ ਰਹੇ, ਕਿੰਝ ਖਿੜਿਆ ਤੇ ਮਹਿਕਾਇਆ ਹੈ

ਤੂੰ ਮਾਲਕ ਆਪਣੀ ਕਰਨੀ ਦਾ, ਫਲ ਉਹੋ ਜਿਹਾ ਹੀ ਪਾਵੇਂਗਾ
ਇਹ ਖੇਤੀ ਕਰਮਾਂ ਵਾਲੀ ਹੈ, ਜੋ ਬੀਜਿਆ ਉਹੋ ਕਟਾਇਆ ਹੈ

ਲੜ ਲੱਗਿਆਂ ਦੀ ਪਤ ਰਹਿੰਦੀ ਏ, ਪਰਤੱਖ ਗੁਰੂ ਨਿਸਤਾਰ ਰਹੇ
ਉਂਜ 'ਪੰਛੀ' ਅਕਲ ਲਤੀਫ਼ ਬੜਾ, ਮਨ ਮੱਤ ਨੇ ਹੀ ਉਲਝਾਇਆ ਹੈ।

ਮੈਨੂੰ ਸਤਿਗੁਰ ਸੱਚੇ ਸਾਹਿਬ ਨੇ, ਇਕ ਐਸਾ ਪਾਠ ਪੜ੍ਹਾਇਆ ਹੈ
ਮੇਰੀ ਮੈਂ ਮੈਂ ਵਿੱਚੋਂ ਮਿਟ ਚੱਲੀ, ਮੈਨੂੰ ਤੂੰ ਤੂੰ ਕਹਿਣ ਸਿਖਾਇਆ ਹੈ

ਕੋਈ ਆਪਣੀ ਖ਼ਾਤਰ ਯਤਨ ਕਰੇ, ਇਹ ਉਸ ਦਾ ਨਿੱਜੀ ਜੀਵਨ ਹੈ
ਉਹ ਬੰਦਾ ਪਰਉਪਕਾਰੀ ਹੈ, ਜਿਸ ਡਿੱਗਿਆਂ ਤਾਈਂ ਉਠਾਇਆ ਹੈ

ਇਹ ਜੀਵਨ ਅੰਮ੍ਰਿਤ ਵੇਲਾ ਹੈ, ਜੇ ਅੰਮ੍ਰਿਤ ਵੇਲੇ ਜਾਗ ਪਵੇਂ
ਪੌ-ਬਾਰਾਂ ਜਾਗਣ ਵਾਲਿਆਂ ਦੇ, ਸੁੱਤਿਆਂ ਨੇ ਮੂਲ ਗੰਵਾਇਆ ਹੈ

ਜੋ ਬਹੁਤੀਆਂ ਗੱਲਾਂ ਕਰਦੇ ਨੇ, ਉਹ ਗੱਲਾਂ ਜੋਗੇ ਰਹਿ ਜਾਵਣ
ਪਰ ਅਮਲ ਕਮਾਵਣ ਵਾਲੇ ਦਾ, ਹੋ ਜਾਂਦਾ ਮੂਲ ਸਵਾਇਆ ਹੈ

ਜੇ ਨ੍ਹੇਰਾ ਰੌਸ਼ਨ ਕਰਨਾ ਹੈ, ਫਿਰ ਆਪੂੰ ਆਪ ਮਿਸਾਲ ਬਣੋ
ਜਿਨ੍ਹਾਂ ਨ੍ਹੇਰੇ ਰੌਸ਼ਨ ਕੀਤੇ ਹਨ, ਉਹਨਾਂ ਆਪੇ ਨੂੰ ਰੁਸ਼ਨਾਇਆ ਹੈ

ਪੱਤਝੜ ਵੀ ਆਣੀ ਜਾਣੀ ਹੈ, ਨਾ ਸਦਾ ਬਹਾਰਾਂ ਰਹਿਣ ਗੀਆਂ
ਜਿਨ੍ਹਾਂ ਉੱਤੇ ਕਿਰਪਾ ਸਤਿਗੁਰ ਦੀ, ਹਰ ਮੌਸਮ ਵਿਚ ਮੁਸਕਾਇਆ ਹੈ

ਜੇ ਇਛਾਵਾਂ ਹੀ ਮੁੱਕ ਜਾਵਣ, ਫਿਰ ਕੈਸਾ ਜੀਵਨ ਹੋਵੇਗਾ ?
ਇੱਛਾਵਾਂ ਨੇ ਜੱਗ ਵਿਚ ਬੰਦੇ ਨੂੰ, ਸ਼ੁਭ ਰਸਤੇ ਤੋਂ ਥਿੜਕਾਇਆ ਹੈ

ਸੱਚ ਝੂਠ ਦਾ ਜੰਗ ਬਰਾਬਰ ਹੈ, ਇਹ ਹਰ ਜੁੱਗ ਅੰਦਰ ਚਲਦਾ ਏ
ਸੱਚ ਸਦਾ ਵਿਜੇਤਾ ਰਹਿੰਦਾ ਏ, ਲੱਖ ਝੂਠ ਨੇ ਲਾਂਬੂ ਲਾਇਆ ਹੈ

ਤੂੰ ਕਰ ਅਰਦਾਸਾਂ ਬਖ਼ਸ਼ਿਸ਼ ਲਈ, ਬਾਕੀ ਛੱਡ ਬਖ਼ਸ਼ਣ-ਹਾਰੇ 'ਤੇ
'ਪੰਛੀ' ਉਹ ਸਾਰੇ ਤਰ ਜਾਂਦੇ, ਜਿਨ੍ਹਾਂ ਚਰਨੀਂ ਸੀਸ ਨਿਵਾਇਆ ਹੈ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਜੋ ਆਵੇ ਸੋ ਰਾਜ਼ੀ ਜਾਵੇ
ਸਭ ਨੂੰ ਕਰਨ ਨਿਹਾਲ ਸਤਿਗੁਰੂ

ਦੁਖੀਆਂ ਦੇ ਦੁੱਖ ਦੂਰ ਕਰਨ ਲਈ
ਕਰੜੀ ਘਾਲਣ ਘਾਲ ਸਤਿਗੁਰੂ

ਨਾਮ ਜਪਣ ਦੀ ਸਿੱਖਿਆ ਦੇ ਕੇ
ਕਟਦੇ ਮਾਇਆ ਜਾਲ ਸਤਿਗੁਰੂ

ਮਨ ਮੰਦਰ ਨੂੰ ਰੋਸ਼ਨ ਕਰਦੇ
ਨਾਮ ਦਾ ਦੀਵਾ ਬਾਲ ਸਤਿਗੁਰੂ

ਸਾਰੀ ਦੁਨੀਆਂ ਖ਼ੁਸ਼ੀਆਂ ਮਾਣੇ
ਕਰਨ ਅਮਨ ਦੀ ਭਾਲ ਸਤਿਗੁਰੂ

ਗਊ-ਗ਼ਰੀਬ ਦੀ ਰਾਖੀ ਖ਼ਾਤਰ
ਸਮਝੋ ਹੈਨ ਗੁਪਾਲ ਸਤਿਗੁਰੂ

ਜੀਵਨ ਪੰਧ ਮੁਕਾਵਣ ਦੇ ਲਈ
ਤੋਰਨ ਟਿਕਵੀਂ ਚਾਲ ਸਤਿਗੁਰੂ

'ਪੰਛੀ' ਜੱਗ ਵਿੱਚ ਬੜੇ ਝਮੇਲੇ
ਪੈਣ ਨਾ ਦੇਣ ਜੰਜਾਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਮਨ-ਅੰਤਰ ਦੀਆਂ ਪੀੜਾਂ ਜਾਣੇ
ਬੇ-ਪਰਵਾਹ ਕ੍ਰਿਪਾਲ ਸਤਿਗੁਰੂ

ਪਾਪਾਂ ਵੱਲ ਜਦ ਬਿਰਤੀ ਜਾਵੇ
ਕਰਦੇ ਤਦੋਂ ਸੰਭਾਲ ਸਤਿਗੁਰੂ

ਸ਼ਬਦ-ਸੁਰਤ ਤਾਂ ਇਕਸੁਰ ਹੋਵੇ
ਸਮਝਾਵਣ ਜਦ ਤਾਲ ਸਤਿਗੁਰੂ

ਨਾਮ ਨਾਲ ਮਨ ਨਿਰਮਲ ਹੋਵੇ
ਰੰਗੇ ਮਨ ਨੂੰ ਲਾਲ ਸਤਿਗੁਰੂ

ਜਿਸਦਾ ਕੋਈ ਜਵਾਬ ਨਹੀਂ ਹੈ
ਪਾਵਨ ਪਾਕ ਸਵਾਲ ਸਤਿਗੁਰੂ

ਮੁਸਕਾਵਨ ਤਾਂ ਹਰ ਸੂ ਖੇੜਾ
ਕਰਦੇ ਨੇ ਖ਼ੁਸ਼ਹਾਲ ਸਤਿਗੁਰੂ

ਜਿੱਥੇ ਕੋਈ ਨਾ ਬੇਲੀ ਹੋਣਾ
ਅੰਤ ਨਿਭਣਗੇ ਨਾਲ ਸਤਿਗੁਰੂ

ਔਖੀ ਘੜੀ ਬਚਾਵਣ ਖ਼ਾਤਰ
'ਪੰਛੀ' ਬਣਦੇ ਢਾਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਮੋਰਾਂ ਤਾਈਂ ਕਰ ਕੰਵਲਾਂ 'ਤੇ
ਚੋਗਾ ਦੇਣ ਖੁਆਲ ਸਤਿਗੁਰੂ

ਭੈਣੀ ਸਾਹਿਬ ਨੂੰ ਰੌਣਕ ਬਖ਼ਸ਼ੀ
ਆਪਣੀ ਆਪ ਮਿਸਾਲ ਸਤਿਗੁਰੂ

ਕਿਰਪਾ ਦ੍ਰਿਸ਼ਟੀ ਨਾਲ ਸਿੱਖਾਂ ਦੀ
ਹੋਊਂ ਨੂੰ ਦਿੰਦੇ ਜਾਲ ਸਤਿਗੁਰੂ

ਲਬ-ਲੋਭ ਅੰਹਿਕਾਰ ਖ਼ੁਦੀ ਨੂੰ
ਦਿਲ 'ਚੋਂ ਦੇਣ ਨਿਕਾਲ ਸਤਿਗੁਰੂ

ਸਭ ਨੂੰ ਆਪਣਿਆਂ ਵਾਂਗ ਸਮਝ ਕੇ
ਕਰਦੇ ਨੇ ਪ੍ਰਿਤਪਾਲ ਸਤਿਗੁਰੂ

ਸਾਧ-ਸੰਗਤ ਨੂੰ ਕਰਨ ਮੁਹੱਬਤ
ਸਮਝ ਕੇ ਆਪਣੇ ਬਾਲ ਸਤਿਗੁਰੂ

ਸਾਗਰ ਵਾਂਗ ਗੰਭੀਰ ਹੌਂਸਲਾ
ਅਰਸ਼ਾਂ ਵਾਂਗ ਵਿਸ਼ਾਲ ਸਤਿਗੁਰੂ

ਸਹਿਜ ਸੁਭਾਅ ਹੀ ਕਰਦੇ 'ਪੰਛੀ'
ਨਦਰੀ ਨਦਰਿ ਨਿਹਾਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਸਭ ਨੂੰ ਦੇਵਣ ਮੱਤ ਸੁਚੱਜੀ
ਪੈਣ ਨਾ ਦੇਣ ਕੁ-ਚਾਲ ਸਤਿਗੁਰੂ

ਮੁੱਕ ਜਾਵਣ ਜਨਮਾਂ ਦੇ ਝੇੜੇ
ਰੱਖਣ ਚਰਨਾਂ ਨਾਲ ਸਤਿਗੁਰੂ

ਸੁਰਤ-ਸ਼ਬਦ ਵਿਚ ਲੀਨ ਆਤਮਾ
ਸਮਦਰਸ਼ੀ ਤ੍ਰੈ-ਕਾਲ ਸਤਿਗੁਰੂ

ਧੰਨ ਸਤਿਗੁਰ, ਧੰਨ ਸਤਿਗੁਰ ਅਖਵਾ ਕੇ
ਮੇਟਣ ਡਰ - ਭੈ - ਕਾਲ ਸਤਿਗੁਰੂ

ਦਾਤਾਂ, ਖ਼ੁਸ਼ੀਆਂ ਵੰਡੀ ਜਾਵਣ
ਹੁੰਦੇ ਬੜੇ ਦਿਆਲ ਸਤਿਗੁਰੂ

ਨਾਮ ਬਾਣੀ ਤੇ ਭਜਨ ਕਰਨ ਲਈ
ਕਰਦੇ ਸਦਾ ਸਵਾਲ ਸਤਿਗੁਰੂ

ਮੋਮਨ ਦਰਸ਼-ਦੀਦਾਰ ਨੂੰ ਆਵਣ
ਮੋਮ ਜਿਉਂ ਦਿੰਦੇ ਢਾਲ ਸਤਿਗੁਰੂ

ਉਹ ਛਿਣ ਪਾਕ-ਪਵਿੱਤਰ 'ਪੰਛੀ'
ਪੁੱਛਦੇ ਨੇ ਜਦ ਹਾਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਜਿਹੜੇ ਰੱਬ ਨੂੰ ਕਰਨ ਮਖੌਲਾਂ
ਲੈਂਦੇ ਕੋਲ ਬਠਾਲ ਸਤਿਗੁਰੂ

ਵਿਦਵਾਨਾਂ ਨੂੰ ਕਰਨ ਮੁਹੱਬਤ
ਲਾਵਣ ਹਿਰਦੇ ਨਾਲ ਸਤਿਗੁਰੂ

ਫ਼ਨਕਾਰਾਂ ਦੀ ਕਰਨ ਸਹਾਇਤਾ
ਕਰਦੇ ਨੇ ਹਰ ਹਾਲ ਸਤਿਗੁਰੂ

ਮਹਿਕਾਂ, ਖ਼ੁਸ਼ੀਆਂ, ਖੇੜਾ ਵੰਡਣ
ਮਾਤ 'ਭੁਪਿੰਦਰ' ਲਾਲ ਸਤਿਗੁਰੂ

ਵੱਡ-ਪਰਤਾਪੀ ਸੱਚੇ ਸਾਹਿਬ
ਗੁਰ ਪ੍ਰਤਾਪ ਜਲਾਲ ਸਤਿਗੁਰੂ

ਮਹਿਲ ਚੰਦ ਕੁਰ ਸਦਾ ਚਿੱਤਵਦੇ
ਹੋਏ ਨਾ ਵਿੰਗਾ ਵਾਲ ਸਤਿਗੁਰੂ

ਸੰਗਤਾਂ ਉਪਰ ਤਾਣ ਕੇ ਰਖਦੇ
ਸ਼ੁਭ ਗੁਣ ਦੀ ਤਿਰਪਾਲ ਸਤਿਗੁਰੂ

'ਪੰਛੀ' ਜੀਂਦੇ ਜੀਅ ਮਰ ਜਾਈਏ
ਮੋਇਆਂ ਦੇਣ ਜੀਵਾਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਸਾਰੀ ਉਮਰ ਸੰਗੀਤ ਤਪੱਸਿਆ
ਕੀਤੀ ਕਾਇਮ ਮਿਸਾਲ ਸਤਿਗੁਰੂ

ਜਪ-ਪਰਜੋਗ ਸ਼ਹੀਦੀ ਮੇਲੇ
ਕਰਦੇ ਨੇ ਹਰ ਸਾਲ ਸਤਿਗੁਰੂ

ਹਾਸ-ਵਿਨੋਦ ਦੇ ਬਚਨ ਅਮੋਲਕ
ਸਭ ਗ਼ਮ ਦੇਵਣ ਟਾਲ ਸਤਿਗੁਰੂ

ਗੁਰ ਬਾਣੀ ਰਾਗਾਂ ਰਸ ਭਿੰਨੀ
ਕਰਨ ਰਾਗੀਆਂ ਨਾਲ ਸਤਿਗੁਰੂ

ਉਹ ਸੇਵਕ ਸਭ ਕਰਮਾਂ ਵਾਲੇ
ਕਰਨ ਸੇਵ ਜੀਅ ਨਾਲ ਸਤਿਗੁਰੂ

ਪੰਡਤ ਜੀ ਜੋ 'ਗਿਆਨ ਮਾਰਤੰਡ'
ਜਸ ਕਰਦੇ 'ਗੁਪਾਲ' ਸਤਿਗੁਰੂ

ਜ਼ੁੰਮੇਵਾਰੀ ਗੁਰ ਗੱਦੀ ਦੀ
ਝੱਲਦੇ ਸਭ ਦੀ ਝਾਲ ਸਤਿਗੁਰੂ

ਤਿੰਨ ਲੋਕਾਂ ਵਿਚ ਉਪਮਾ 'ਪੰਛੀ'
ਧਰਤ, ਆਕਾਸ਼, ਪਾਤਾਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਦੂਈ, ਦਵੈਤ, ਭਰਮ ਤੇ ਸਹਿੰਸਾ
ਮਨ 'ਚੋਂ ਦੇਵਣ ਗਾਲ ਸਤਿਗੁਰੂ

ਸਿਦਕ ਕੁਠਾਲੀ ਅੰਦਰ ਪਾ ਕੇ
ਜਿੰਦ ਨੂੰ ਦਿੰਦੇ ਢਾਲ ਸਤਿਗੁਰੂ

ਸ਼ਬਦ ਦੀ ਘਾੜਤ ਘੜਨ ਵਾਸਤੇ
ਸੱਚੀ ਹੈ ਟਕਸਾਲ ਸਤਿਗੁਰੂ

ਗੁਰਬਾਣੀ ਉਪਦੇਸ਼ ਸੁਣਾਵੇ
ਕਰੋ ਹਮੇਸ਼ਾ ਭਾਲ ਸਤਿਗੁਰੂ

ਕਰਮਾਂ ਨਾਲ ਨੇੜਤਾ ਹੋਵੇ
ਨਦਰੀ ਨਦਰਿ ਨਿਹਾਲ ਸਤਿਗੁਰੂ

ਸਭ ਹੀ ਨਾਮ ਜਪੰਦੜੇ ਜਿਓੜੇ
ਤਰ ਜਾਵਣ ਗੇ ਨਾਲ ਸਤਿਗੁਰੂ

ਸਦਾ ਹੀ ਚੜ੍ਹਦੀ ਕਲਾ 'ਚ ਰਹਿੰਦੇ
ਹੁੰਦੇ ਨਹੀਂ ਨਿਢਾਲ ਸਤਿਗੁਰੂ

'ਪੰਛੀ' ਸਭ ਹੀ ਤਰ ਜਾਵਣ ਗੇ
ਜਪਦੇ ਹਾੜ੍ਹ ਸਿਆਲ ਸਤਿਗੁਰੂ।

ਰਖਦੇ ਬਹੁਤ ਖ਼ਿਆਲ ਸਤਿਗੁਰੂ
ਦਿੰਦੇ ਕੱਟ ਜੰਜਾਲ ਸਤਿਗੁਰੂ

ਸਭ ਬੁਰਾਈਆਂ ਦੂਰ ਹੁੰਦੀਆਂ
ਦੇਵਣ ਜਿੰਦ ਲੰਘਾਲ ਸਤਿਗੁਰੂ

ਇਹੋ ਤਾਂ ਵਡਿਆਈ ਉਸ ਦੀ
ਡਿੱਗਿਆਂ ਦੇਣ ਉਠਾਲ ਸਤਿਗੁਰੂ

ਸਭਨਾਂ ਨੂੰ ਭਰਮਾਈ ਜਾਵਣ
ਕਰਦੇ ਹੈਣ ਕਮਾਲ ਸਤਿਗੁਰੂ

ਦਰਸ਼ਨ ਕਰੋ ਤੇ ਖ਼ੁਸ਼ੀਆਂ ਮਾਣੋ
ਸਭ ਨੂੰ ਮੋਹੇ ਜਲਾਲ ਸਤਿਗੁਰੂ

ਦੁਨੀਆਂ ਦੀ ਸਭ ਵਸਤਾਂ ਨਾਲੋਂ
ਉੱਤਮ ਪਾਕ ਜਮਾਲ ਸਤਿਗੁਰੂ

'ਪੰਛੀ' ਨੇ ਵਿੱਚੇ ਤਰ ਜਾਣੈਂ
ਜਪਦੈ ਹਾੜ੍ਹ, ਸਿਆਲ ਸਤਿਗੁਰੂ

'ਪੰਛੀ' ਸਦਾ ਹੀ ਨਵਾਂ ਨਵੇਲਾ
ਹੁੰਦਾ ਰਹੇ ਵਸਾਲ ਸਤਿਗੁਰੂ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਖ਼ੁਦੀ, ਤਕੱਬਰ, ਅੰਹਿਕਾਰ ਨੂੰ
ਸਦਾ ਹੀ ਮਨ ਤੋਂ ਟਾਲੋ ਬੀਬਾ

ਮਿੱਠੇ ਬੋਲ ਹਲੀਮੀ ਵਾਲੇ
ਸੋਚਾਂ ਵਿੱਚ ਵਸਾ ਲੋ ਬੀਬਾ

ਨਾਮ ਜਪਣ ਤੇ ਸਿਦਕਾਂ ਵਾਲੀ
ਮਨ ਨੂੰ ਚੇਟਕ ਲਾ ਲੋ ਬੀਬਾ

ਸੇਵਾ, ਸਿਮਰਨ, ਸਤਿਗੁਰ-ਸੰਗਤ
ਸੁੱਚੀ ਕਿਰਤ ਕਮਾ ਲੋ ਬੀਬਾ

ਕਿਰਤ ਕਰੋ ਤੇ ਵੰਡ ਕੇ ਖਾਵੋ
ਮਾਲਿਕ ਦੇ ਗੁਣ ਗਾ ਲੋ ਬੀਬਾ

ਉੱਦਮ ਕਰੋ ਸਵੇਰੇ ਜਾਗੋ
ਐਸੀ ਬਣਤ ਬਣਾ ਲੋ ਬੀਬਾ

ਇਹ ਵੀ ਥੋੜਾ ਮੀਤ ਬਣੇਗਾ
'ਪੰਛੀ' ਨੂੰ ਭਰਮਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਮਨ ਚੰਚਲ ਨੂੰ ਹੌਲੀ ਹੌਲੀ
ਸਿਦਕੀ ਸਬਕ ਸਿਖਾ ਲੋ ਬੀਬਾ

ਝੂਠੇ ਰਸ ਨਰਕਾਂ ਦਾ ਵਾਸਾ
ਇਸ ਤੋਂ ਮੂੰਹ ਭੰਵਾ ਲੋ ਬੀਬਾ

ਆਪਣਾ ਆਪ ਮਿਟਾ ਕੇ ਮਿਲਦੈ
ਆਪਣਾ ਆਪ ਮਿਟਾ ਲੋ ਬੀਬਾ

ਹਰ ਔਕੜ ਨੂੰ ਹੱਸ ਕੇ ਝੱਲੋ
ਦੁੱਖਾਂ ਵਿਚ ਮੁਸਕਾ ਲੋ ਬੀਬਾ

ਜੇ ਕੋਈ ਗ਼ਲਤੀ ਹੋ ਜਾਂਦੀ ਹੈ
ਸਤਿਗੁਰ ਤੋਂ ਬਖ਼ਸ਼ਾ ਲੋ ਬੀਬਾ

ਲੋੜਵੰਦ ਦੀ ਕਰੋ ਸਹਾਇਤਾ
ਸਭ ਦਾ ਦਰਦ ਵੰਡਾ ਲੋ ਬੀਬਾ

ਜਿਸ ਵਿਚ ਰਜ਼ਾ ਗੁਰਾਂ ਦੀ 'ਪੰਛੀ'
ਖ਼ੁਸ਼ੀਆਂ ਨਾਲ ਨਿਭਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਅੰਦਰੋਂ ਨ੍ਹੇਰਾ ਦੂਰ ਹੋਏਗਾ
ਪ੍ਰੇਮ ਦੀ ਜੋਤ ਜਗਾ ਲੋ ਬੀਬਾ

ਦਰਦ ਵੰਡਾਇਆਂ ਘਟ ਜਾਂਦਾ ਹੈ
ਦੁਖੀ ਦਾ ਦਰਦ ਵੰਡਾ ਲੋ ਬੀਬਾ

ਗੁਰ ਚਰਨਾਂ ਸੰਗ ਪ੍ਰੀਤਾਂ ਲਾ ਕੇ
ਜੀਵਨ ਪੰਧ ਮੁਕਾ ਲੋ ਬੀਬਾ

ਉੱਦਮ ਕਰੋ ਸਵਖਤੇ ਜਾਗੋ
ਆਲਸ ਦਰੋਂ ਉਠਾ ਲੋ ਬੀਬਾ

ਮਨ ਦਾ ਬਾਟਾ ਨਿਰਮਲ ਕਰਕੇ
ਨਾਮ ਦਾ ਅੰਮ੍ਰਿਤ ਪਾ ਲੋ ਬੀਬਾ

ਗੁਰ ਮੂਰਤ ਮਨ ਧਿਆਨ ਲਗਾ ਕੇ
ਰਸਨਾ ਜਾਪ ਜਪਾ ਲੋ ਬੀਬਾ

ਮਸਤਾਨੇ ਰੰਗ ਰੱਤੜੇ 'ਪੰਛੀ'
ਤੁਸੀਂ ਵੀ ਰੰਗ ਰੰਗਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਅੰਮ੍ਰਿਤ ਬਚਨ ਸੁਣੋ ਰਸ-ਭਿੰਨੇ
ਸੰਸਾ-ਭਰਮ ਮਿਟਾ ਲੋ ਬੀਬਾ

ਬਿਨ ਸਿਮਰਨ ਨਹੀਂ ਪਾਰ ਉਤਾਰਾ
ਹਿਰਦੇ 'ਤੇ ਖੁਣਵਾ ਲੋ ਬੀਬਾ

ਗੁਰ ਪਰਵਚਨ ਅਮੋਲਕ ਸਮਝੋ
ਪੱਲੂ ਵਿੱਚ ਪਵਾ ਲੋ ਬੀਬਾ

ਜਿਹੜੇ ਗੁਰੂ ਦੇ ਬਖ਼ਸ਼ੇ ਹੋਏ
ਸਾਂਝ ਉਹਨਾਂ ਸੰਗ ਪਾ ਲੋ ਬੀਬਾ

ਸਾਧ ਸੰਗਤ ਦੀ ਸੇਵਾ ਕਰਕੇ
ਖੋਟੀ ਮੱਤ ਵੰਜਾ ਲੋ ਬੀਬਾ

ਮਾੜਾ ਕੰਮ ਕਰਨ ਤੋਂ ਪਹਿਲਾਂ
ਸੋਚੋ ਤੇ ਸੁਸਤਾ ਲੋ ਬੀਬਾ

'ਪੰਛੀ' ਤਾਂ ਹੀ ਸਿਫ਼ਤ ਕਰੇਗਾ
ਤਲੀਏਂ ਚੋਗ ਚੁਗਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਚੰਗਾ ਕੰਮ ਪਾਧਾ ਨਾ ਪੁਛੀਏ
ਬਦੀਆਂ ਤੋਂ ਸ਼ਰਮਾ ਲੋ ਬੀਬਾ

ਭਾਣਾ ਮੰਨੋ ਉਸ ਦਾਤੇ ਦਾ
ਉਸ ਦਾ ਹੁਕਮ ਮਨਾ ਲੋ ਬੀਬਾ

ਬਚਨ ਮੰਨੋ ਤੇ ਖ਼ੁਸ਼ੀਆਂ ਮਾਣੋ
ਸਤਿਗੁਰ ਨੂੰ ਭਰਮਾ ਲੋ ਬੀਬਾ

ਸਹਿਜ ਮਤੇ ਵਿਚ ਜੀਵਨ ਜੀਵੋ
ਚੰਚਲ ਮਨ ਸਮਝਾ ਲੋ ਬੀਬਾ

ਮਨ ਚੰਚਲ ਬਾਂਦਰ ਦੇ ਵਾਂਗੂੰ
ਇਸ ਨੂੰ ਬੰਨ੍ਹ ਬਠਾ ਲੋ ਬੀਬਾ

ਕਰਮਾ ਵਾਲਾ ਖ਼ੇਤ ਸੰਵਾਰੋ
ਆਪਣਾ ਬੋਝ ਉਠਾ ਲੋ ਬੀਬਾ

'ਪੰਛੀ' ਨੇ ਤਾਂ ਮੁੜ ਹੀ ਆਉਣਾ
ਭਾਵੇਂ ਰੋਜ਼ ਉਡਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਮਨ ਪੰਖੇਰੂ ਬਨ ਬਨ ਭਾਉਂਦਾ
ਇਸ ਨੂੰ ਕੋਲ ਬੁਲਾ ਲੋ ਬੀਬਾ

ਭਾਵੇਂ ਸਾਰੇ ਰੰਗ ਮਾਲਿਕ ਦੇ
ਚਿੱਟਾ ਹੀ ਅਪਣਾ ਲੋ ਬੀਬਾ

ਚਾਲ ਚਲਨ ਸਚਿਆਈ ਭਰਿਆ
ਇਸ ਵਿੱਚ ਸੱਚ ਰਚਾ ਲੋ ਬੀਬਾ

ਨਾਮ ਦੀ ਮੰਗ ਗੁਰਾਂ ਤੋਂ ਮੰਗੋ
ਝੂਠੀ ਮੰਗ ਭੁਲਾ ਲੋ ਬੀਬਾ

ਉੱਚ ਚਰਿੱਤ੍ਰ ਮਹਿਕਾਂ ਵੰਡੇ
ਵਾਤਾਵਰਨ ਮਹਿਕਾ ਲੋ ਬੀਬਾ

ਜੋ ਮਾਲਿਕ ਤੋਂ ਦਾਤਾਂ ਮਿਲੀਆਂ
ਕਰਕੇ ਸ਼ੁਕਰ ਹੰਢਾ ਲੋ ਬੀਬਾ

'ਪੰਛੀ' ਨੇ ਤਾਂ ਭਰਮ ਹੀ ਜਾਣੈ
ਹੱਥੀਂ ਚੋਗ ਚੁਗਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਸਬਰ ਸ਼ੁਕਰ ਵਿਚ ਜੀਵਨ ਸੌਖਾ
ਸਬਰ ਸ਼ੁਕਰ ਅਪਣਾ ਲੋ ਬੀਬਾ

ਉਲਝ ਗਈ ਜੀਵਨ ਦੀ ਤਾਣੀ
ਨਾਲ ਸਮਝ ਸੁਲਝਾ ਲੋ ਬੀਬਾ

ਚਰਨ ਧੂੜ ਤਾਂ ਮੁੱਕ ਜਾਵੇਗੀ
ਨਾਮ ਹੀ ਮਸਤਕ ਲਾ ਲੋ ਬੀਬਾ

ਨਹੀਂ ਰਹਿਣਾ ਦੇਹਾਂ ਦਾ ਮੇਲਾ
ਭਾਵੇਂ ਲੱਖ ਕੁਰਲਾ ਲੋ ਬੀਬਾ

ਦਰਵੇਸ਼ਾਂ ਦੀ ਰਮਜ਼ ਪਛਾਣੋ
ਬਦੀਆਂ ਦੂਰ ਭਜਾ ਲੋ ਬੀਬਾ

ਨਾਮ ਹਮੇਸ਼ਾ ਕਾਇਮ ਰਹੇਗਾ
ਸਾਹਾਂ ਵਿਚ ਵਸਾ ਲੋ ਬੀਬਾ

'ਪੰਛੀ' ਚੰਚਲਤਾਈਆਂ ਛੱਡ ਕੇ
ਰਸਕ ਰਸਕ ਗੁਣ ਗਾ ਲੋ ਬੀਬਾ।

ਸਦ ਗੁਣ ਸਦਾ ਸੰਭਾਲੋ ਬੀਬਾ
ਔਗੁਣ ਨਹੀਂ ਉਛਾਲੋ ਬੀਬਾ

ਬੋਲ ਗੁਰਾਂ ਦੇ ਸਦਾ ਹੀ ਸੱਚੇ
ਸੌ ਵਾਰੀ ਅਜ਼ਮਾ ਲੋ ਬੀਬਾ

ਦੂਜੇ ਦੀ ਵਡਿਆਈ ਕਰੀਏ
ਆਪਣੀ ਸਿਫ਼ਤ ਘਟਾ ਲੋ ਬੀਬਾ

ਕਲਜੁਗ ਆਪਣਾ ਰੰਗ ਵਖਾਵੇ
ਆਪਣਾ ਆਪ ਬਚਾ ਲੋ ਬੀਬਾ

'ਚੁਅੱਖਰੇ' ਵਿਚ ਬਹੁਤ ਬਰਕਤਾਂ
ਇਸ 'ਤੇ ਟੇਕ ਟਿਕਾ ਲੋ ਬੀਬਾ

ਨਾਮ ਬਾਣੀ ਹੀ ਕਲਪ ਬਿਰਖ ਹੈ
ਨਾਮ ਦਾ ਬਿਰਖ ਉਗਾ ਲੋ ਬੀਬਾ

ਗੁਰ ਚਰਨਾਂ ਸੰਗ ਪ੍ਰੀਤਾਂ ਪਾ ਕੇ
ਵਿਗੜੀ ਬਣਤ ਬਣਾ ਲੋ ਬੀਬਾ

'ਪੰਛੀ' ਕਰੋ ਮੁਹੱਬਤ ਸਭ ਨੂੰ
ਸਭ ਨੂੰ ਇਹੋ ਸੁਣਾ ਲੋ ਬੀਬਾ।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਨਾਮ ਜਪਦਿਆਂ ਜੀਵਨ ਗੁਜ਼ਰੇ
ਹੋਏ ਨਾ ਜਨਮ ਦੁਬਾਰਾ ਪੰਛੀ

ਦੁਨੀਆਂਦਾਰੀ ਵੀ ਨਹੀਂ ਛੱਡਣੀ
ਕਰਦੇ ਗੁਰੂ ਇਸ਼ਾਰਾ ਪੰਛੀ

ਹੱਸਦੇ ਅਤੇ ਖਲੰਧਿਆਂ ਰਹੀਏ
ਹੁੰਦੈ ਸ਼ਬਦ ਸਹਾਰਾ ਪੰਛੀ

ਇਸ ਦਾ ਕੋਈ ਹਾਥ ਨਹੀਂ ਹੈ
ਵੇਖ ਲਵੀਂ ਜੱਗ ਸਾਰਾ ਪੰਛੀ

ਸਤਿਗੁਰ ਹੀ ਮਨ ਰੌਸ਼ਨ ਕਰਦੇ
ਪਾਂਦੇ ਜਦ ਲਿਸ਼ਕਾਰਾ ਪੰਛੀ

ਇਸ ਤੋਂ ਵੱਡੀ ਕੋਈ ਖ਼ੁਸ਼ੀ ਨਾ
ਕਹਿਣ ਸਾਹਿਬ ਜਦ, 'ਪਿਆਰਾ ਪੰਛੀ'

ਜਿੱਥੇ ਸਤਿਗੁਰ ਜਾਏ ਬਿਰਾਜਣ
ਸੋਹੇ ਮਹਿਲ ਮੁਨਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਗੁਰੂ ਗ਼ਰੀਬ ਨਿਵਾਜ਼ ਸੁਣੀਂਦੈ
ਜੱਗ ਤੋਂ ਰਹਿਣ ਨਿਆਰਾ ਪੰਛੀ

ਕਲਜੁੱਗ ਦੀ ਕਾਲਖ ਲਾਹ ਦੇਵੇ
ਸਤਿਗੁਰ ਦਾ ਝਲਕਾਰਾ ਪੰਛੀ

ਆਉਣ ਜਾਣ ਦਾ ਮੇਲਾ ਦੁਨੀਆਂ
ਪਾ ਕੇ ਬਹਿ ਗਿਆ ਢਾਰਾ ਪੰਛੀ

ਬੇੜੀ ਪੂਰ ਤ੍ਰਿੰਞਣ ਦੀਆਂ ਕੁੜੀਆਂ
ਮਿਲਣ ਨਾ ਫੇਰ ਦੁਬਾਰਾ ਪੰਛੀ

ਮਿੱਠੇ ਬੋਲ ਸਦਾ ਹੀ ਬੋਲੋ
ਬੋਲ ਨਾ ਬੋਲੋ ਖ਼ਾਰਾ ਪੰਛੀ

ਬਹੁਤਾ ਲਾਭ ਹਲੀਮੀ ਰੱਖੀਏ
ਮਾਲਕ ਕਰਨ ਨਿਤਾਰਾ ਪੰਛੀ

ਮਨ ਬਾਂਦਰ ਨੂੰ ਬੰਨ੍ਹ ਕੇ ਰੱਖੋ
ਹੋ ਨਾ ਜਾਏ ਆਵਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਸ਼ਬਦ ਗੁਰਾਂ ਦਾ ਚਾਨਣ ਚਾਨਣ
ਗੁਰ ਬਿਨ ਘੋਰ ਅੰਧਾਰਾ ਪੰਛੀ

ਉਹ ਛਿਣ ਚਿੱਤ ਲਈ ਭਾਗਾਂ ਵਾਲਾ
ਵੱਜਦੈ ਜਦ ਝਲਕਾਰਾ ਪੰਛੀ

ਮਨ ਦੀ ਹਾਲਤ ਤਰਸ ਯੋਗ ਹੈ
ਡੋਲ ਰਿਹਾ ਜਿਉਂ ਪਾਰਾ ਪੰਛੀ

ਮਨ ਬੰਨ੍ਹਿਆਂ ਫਾਇਦਾ ਹੀ ਫਾਇਦਾ
ਨਹੀਂ ਇਹ ਕਰਸੀ ਕਾਰਾ ਪੰਛੀ

ਸਤਿਗੁਰ ਦੀ ਮੱਤ ਲੈ ਕੇ ਚੱਲੀਏ
ਹੋਏ ਨਾ ਕਦੀ ਖ਼ਸਾਰਾ ਪੰਛੀ

ਕਿਰਪਾ ਦ੍ਰਿਸ਼ਟੀ ਪਾਤਿਸ਼ਾਹਾਂ ਦੀ
ਨਿਰਮਲ ਜਲ ਦੀ ਧਾਰਾ ਪੰਛੀ

ਜਗਤ ਅਡੰਬਰ ਕੂੜ ਦਾ ਸੌਦਾ
ਹੈ ਸਾਰੇ ਦਾ ਸਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਦੁਵਿਧਾ, ਸਹਿੰਸਾ, ਭਰਮ ਤਿਆਗੋ
ਕਰ ਲੋ ਕੋਈ ਨਿਤਾਰਾ ਪੰਛੀ

ਚਰਨ ਕੰਵਲ ਦੀ ਪ੍ਰੀਤ ਹੀ ਮੰਗੋ
ਬਣ ਕੇ ਗੁਰੂ ਦੁਲਾਰਾ ਪੰਛੀ

ਸਾਜ਼ਾਂ ਵਿਚ ਜਦ ਸ਼ਬਦ ਗੂੰਜਦੈ
ਆਉਂਦੈ ਖ਼ੂਬ ਹੁਲਾਰਾ ਪੰਛੀ

ਹੋਰਸ ਥਾਂ ਹੁਣ ਜੀਅ ਨਹੀਂ ਲਗਦਾ
ਮੱਲਿਆ ਗੁਰੂ ਦੁਆਰਾ ਪੰਛੀ

ਰੱਬ ਨੂੰ ਕੋਈ ਵਿਖਾ ਨਹੀਂ ਸਕਦਾ
ਲੱਖ ਕਰੇ ਕੋਈ ਚਾਰਾ ਪੰਛੀ

ਫੁੱਲ ਦਿਸੇ ਖ਼ੁਸ਼ਬੋ ਨਾ ਦਿਸਦੀ
ਸਮਝੋ ਇਹੋ ਇਸ਼ਾਰਾ ਪੰਛੀ

ਗੂੰਗੇ ਨੂੰ ਗੁੜ ਮਿੱਠਾ ਲਗਦੈ
ਦੱਸ ਨਾ ਸਕੇ ਵਿਚਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਰਾਮ ਏਸ ਵਿਚ ਰਮਿਆ ਹੋਇਆ
ਇਹ ਜੋ ਜਗਤ ਪਸਾਰਾ ਪੰਛੀ

ਜਗਤ ਪਸਾਰਾ ਖੇਡ ਰਾਮ ਦੀ
ਐਪਰ ਰਹੇ ਨਿਆਰਾ ਪੰਛੀ

ਜੋ ਸੁੱਖ ਪਤੀ ਮਿਲਾਪ 'ਚੋਂ ਮਿਲਦੈ
ਕਹਿ ਨਾ ਸਕੇ ਦੁਬਾਰਾ ਪੰਛੀ

ਲਗਾਤਾਰ ਅਭਿਆਸ ਕਰਦਿਆਂ
ਹੋਵੇ ਪਾਰ-ਉਤਾਰਾ ਪੰਛੀ

ਫਿਰ ਗੁਰੂਆਂ ਦੀ ਜ਼ੁੰਮੇਵਾਰੀ
ਇਹ ਨਹੀਂ ਝੂਠਾ ਲਾਰਾ ਪੰਛੀ

ਕਰਮਾਂ ਵਿਚ ਗੁਣ ਪੈਦਾ ਕਰੀਏ
ਹੋਏ ਨਾ ਡੋਲ-ਡੁਲਾਰਾ ਪੰਛੀ

ਝੂਠ ਤੇ ਸੱਚ ਬਰਾਬਰ ਤੁਰਦੇ
ਹੁੰਦੈ ਜੰਗ ਕਰਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਦੋਹੀਂ ਪਾਸੀਂ ਆਪ ਸਵਾਮੀ
ਕੈਸਾ ਇਹ ਵਰਤਾਰਾ ਪੰਛੀ

ਨਰ ਹੋ ਕੇ ਕੰਮ ਨਰਕਾਂ ਵਾਲੇ
ਕਰੀਏ ਕਿਵੇਂ ਗਵਾਰਾ ਪੰਛੀ ?

ਆਖ਼ਰ ਨੂੰ ਇਹ ਹਾਰ ਜਾਏਗਾ
ਫਿਰਦੈ ਜੋ ਅੰਹਿਕਾਰਾ ਪੰਛੀ

ਨਾਮ ਬਾਣੀ ਤੇ ਕਿਰਤ ਕਰਦਿਆਂ
ਸਤਿਗੁਰ ਕਾਜ ਸੰਵਾਰਾ ਪੰਛੀ

ਇਹ ਵੀ ਓਸੇ ਦੀ ਹੈ ਰਚਨਾ
ਖਿੰਡਿਆ ਦਿਸੇ ਖਿਲਾਰਾ ਪੰਛੀ

ਇਸ ਜੱਗ ਅੰਦਰ ਵਾਸ ਓਸ ਦਾ
ਸੁਣ ਲੋ ਗੁਪਤ ਹੁੰਗਾਰਾ ਪੰਛੀ

ਲਬ-ਲੋਭ, ਅੰਹਿਕਾਰ ਖ਼ੁਦੀ ਤੋਂ
ਵੱਖਰਾ ਕਰੋ ਉਤਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਗੁਰਮਤ ਧਾਰ ਗ਼ਰੀਬੀ ਰੱਖਣੀ
ਸਮਝ ਖੰਡੇ ਦੀ ਧਾਰਾ ਪੰਛੀ

ਕਾਰ ਜਗਤ ਦੀ ਦੋ ਧਾਰੀ ਹੈ
ਚਲਦਾ ਰਹੇ ਦੋ-ਧਾਰਾ ਪੰਛੀ

ਗਦਾ ਗ਼ਰੀਬੀ ਧਾਰਨ ਵਾਲਾ
ਛੱਡਦਾ ਨਹੀਂ ਫੁੰਕਾਰਾ ਪੰਛੀ

ਖ਼ੁਦੀ, ਤਕੱਬਰ, ਹਿੰਸਾ ਛੱਡ ਕੇ
ਹੌਲਾ ਹੋ ਗਿਆ ਭਾਰਾ ਪੰਛੀ

ਨਾਮ ਜਪੇ ਪਾਪਾਂ ਮਲ ਧੋਵੇ
ਬਣਦੈ ਅਰਸ਼ ਦਾ ਤਾਰਾ ਪੰਛੀ

ਸਾਧ ਸੰਗਤ ਦੀ ਸੇਵਾ ਕਰਨੀ
ਇਹੋ ਸੁਰਗ ਨਜ਼ਾਰਾ ਪੰਛੀ

ਪੂਰਬਲੇ ਜਦ ਭਾਗ ਜਾਗਦੇ
ਫੁਟਦੈ ਨਾਮ ਫੁਹਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਮਾਰ ਲਿਆ ਅੰਹਿਕਾਰ ਜਿੰਨ੍ਹਾਂ ਨੇ
ਮਨ ਜਿੱਤਿਆ ਜੱਗ ਸਾਰਾ ਪੰਛੀ

ਸੁੱਚ, ਸੰਜਮ, ਸਿਮਰਨ ਜੋ ਕਰਦੈ
ਬਣ ਜਾਂਦੈ ਸਚਿਆਰਾ ਪੰਛੀ

ਭਾਵੇਂ ਹਰਦਮ ਯਾਦ ਨੇ ਰਹਿੰਦੇ
ਲੋਚੇ ਦਰਸ਼ ਦੀਦਾਰਾ ਪੰਛੀ

ਸੌ ਸੌ ਯਤਨਾਂ ਨਾਲ ਉੱਸਰਿਆ
ਤਨ ਦਾ ਢਹੇ ਚੁਬਾਰਾ ਪੰਛੀ

ਜੇ ਕੋਈ ਤੈਨੂੰ ਮਾੜਾ ਕਹਿੰਦੈ
ਚਾੜ੍ਹ ਨਾ ਬੈਠੀਂ ਪਾਰਾ ਪੰਛੀ

ਜੇ ਕੁੰਡਾ ਨਾ ਸਿਰ 'ਤੇ ਹੋਵੇ
ਹੋ ਜਾਏ ਬੇ-ਮੁਹਾਰਾ ਪੰਛੀ

ਮਰਿਆਦਾ ਵਿਚ ਰਹਿ ਕੇ ਮਾਣੇ
ਦੁਨੀਆਂ ਅਜਬ ਨਜ਼ਾਰਾ 'ਪੰਛੀ'।

ਕਰੋ ਭਜਨ ਲਈ ਚਾਰਾ ਪੰਛੀ
ਇਸ ਬਿਨ ਨਹੀਂ ਗੁਜ਼ਾਰਾ ਪੰਛੀ

ਸਤਿਗੁਰ ਹੀ ਰਾਹ ਰੌਸ਼ਨ ਕਰਦੇ
ਹਰ ਸੂ ਹੈ ਅੰਧਿਆਰਾ ਪੰਛੀ

ਸਤਿਗੁਰ ਨਾਲ ਬੇਅੰਤ ਸੰਗਤਾਂ
ਸਤਿਗੁਰ ਵੱਡ ਪਰਵਾਰਾ ਪੰਛੀ

ਲੱਖਾਂ ਪਾਠ ਅਖੰਡ ਵਰਨੀਆਂ
ਗੁਰ ਦਰਸ਼ਨ ਲਈ ਚਾਰਾ ਪੰਛੀ

ਸੱਚਾ ਵਣਜ ਕਰੇ ਵੱਡਭਾਗਾ
ਵਣਜ ਕਰੇ ਵਣਜਾਰਾ ਪੰਛੀ

ਜੋ ਦੂਜੇ ਦਾ ਹੱਕ ਮਾਰਦੈ
ਬਣ ਜਾਂਦੈ ਹਤਿਆਰਾ ਪੰਛੀ

ਗੁਰੂ ਪੀਰ ਜਦ ਹਾਮੀ ਭਰਦੇ
ਹੁੰਦੈ ਤਦ ਛੁਟਕਾਰਾ ਪੰਛੀ

'ਪੰਛੀ' ਤਾਈਂ ਖ਼ਿਮਾ ਕਰੋ ਜੀ
ਇਹ ਹੈ ਬੜਾ ਵਿਚਾਰਾ 'ਪੰਛੀ'।

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਸ਼੍ਰੀ ਸਤਿਗੁਰੂ ਜੀ 'ਪੰਛੀ' ਨੂੰ ਪ੍ਰਸ਼ਾਦ ਦੀ ਕਿਰਪਾ ਕਰਦੇ ਹੋਏ।